੧ੴ ਸਤਿ ਗੁਰ ਪ੍ਰਸਾਦਿ ॥

ਧੰਨ ਜੀਉ ਤਿਹ ਕੋ ਜਗ ਮੈਂ ਮੁਖ ਤੇ ਹਰਿ
ਚਿਤ ਮੈਂ ਜੁਧੁ ਬਿਚਾਰੈ

# 'ਬਿਨਾ ਸ਼ਸਤਰ ਕੇਸੰ ਨਰੰ ਭੇਡ ਜਾਨੋ'

ਨਰੈਣ ਸਿੰਘ
ਐਮ. ਏ.
( ਸਾਬਕ ਮੈਨੇਜਰ ਸ੍ਰੀ ਨਨਕਾਣਾ ਸਾਹਿਬ )

ਮੁੱਲ-੧੫ ਪੈਸੇ

ਭਾਰਤ ਦਾ ਦ੍ਰਿਸ਼ਟੀ ਕੋਨ ਵਧੇਰੇ ਆਦਰਸ਼ਕ ਰਿਹਾ ਹੈ। ਇਹ ਇਸ ਲੋਕ ਦੇ ਸੁਖ ਦੁਖ ਨਾਲੋਂ ਅਗਲੀ ਦੁਨੀਆਂ ਬਾਰੇ ਵਧੇਰੇ ਸੋਚਦਾ ਹੈ ਅਤੇ ਵਰਤਮਾਨ ਦੀ ਸੀਮਾ ਤੋਂ ਬਹੁਤ ਅਗਾਂਹ, ਲੰਘ ਦੂਰ ਦੇ ਭਵਿਖ ਦੀਆਂ ਗੱਲਾਂ ਕਰਦਾ ਹੈ। ਇਥੇ ਦੇ ਸੁਖਾਂ ਨਾਲੋਂ ਪਰਲੋਕ ਦੇ ਸੁਖ ਇਸ ਨੂੰ ਬਹੁਤੇ ਪਿਆਰੇ ਹਨ, ਇਹੋ ਕਾਰਨ ਹੈ ਕਿ ਇਸ ਦੇ ਮਹਾਂ ਪੁਰਖ ਰਿਸ਼ੀ ਮੁਨੀ ਸੰਸਾਰ ਦੇ ਤਿਆਗ ਅਤੇ ਹੋਰ ਸਰੀਰਕ ਹਠਾਂ ਤਪਾਂ ਦੁਆਰਾ ਕਿਸੇ ਅਗਲੇਰੀ ਪ੍ਰਾਪਤੀ ਲਈ ਅਪਨੇ ਆਪ ਨੂੰ ਕਸ਼ਟਾਂ ਵਿਚ ਪਾਉਂਦੇ ਰਹੇ।

ਇਹ ਜਾਣਦਿਆਂ ਹੋਇਆਂ ਭੀ ਕਿ ਇਸ ਸੰਸਾਰ ਅੰਦਰ ਜੀਆਂ ਦਾ ਆਹਾਰ ਜੀਅ ਖਾਣਾ ਹੈ ਅਤੇ ਇਥੇ ਪੈਦਾ ਹੋਈ ਕੋਈ ਚੀਜ਼, ਬਨਾਸਪਤੀ ਤਕ ਭੀ, ਵਧ ਫੁਲ ਨਹੀਂ ਸਕਦੀ, ਜਦੋਂ ਤਕ ਉਹ ਕਿਸੇ ਦੂਜੀ ਚੀਜ਼ ਨੂੰ ਨਸ਼ਟ ਨ ਕਰੇ, ਭਾਰਤੀ ਮਨੁਖ ਅਹਿੰਸਾ ਨੂੰ ਸਭ ਤੋਂ ਸ੍ਰੇਸ਼ਟ ਧਰਮ ਮੰਨੇ ਹੋਏ ਹੈ। ਇਹ ਕਿਸੇ ਪਰਕਾਰ ਦੀ ਹਿੰਸਾ ਅਥਵਾ ਕਿਸੇ ਜੀਵ ਆਦਿ ਦਾ ਨਸ਼ਟ ਕਰਨਾ ਬਹੁਤ ਮਾੜਾ ਗਿਣਦਾ ਹੈ ਅਤੇ ਅਹਿੰਸਾ ਵਿਚ ਆਪਨੀ ਕਲਿਆਨ ਛੁਪੀ ਵੇਖਦਾ ਹੈ।

ਭਾਰਤੀ ਸਵੈਰਾਜ ਜਿਸ ਵਾਸਤੇ ਇਹ ਦੇਰ ਤੋਂ ਘਾਲਣਾ ਘਾਲਦਾ ਰਿਹਾ ਹੈ ਇਸ ਦੇ ਲਈ ਉਹ ਆਦਰਸ਼ਕ ਰਾਮ ਰਾਜ ਹੈ ਜਿਸ ਵਿਚ ਸਭ ਲੋਕ ਖੁਸ਼ਹਾਲ ਤੇ ਸੁਖੀ ਹੋਣਗੇ, ਕੋਈ ਕਿਸੇ ਵੱਲ ਵੈਰੀ ਅਖ ਨਹਾਂ ਵੇਖੇਗਾ, ਕਿਸੇ ਨੂੰ ਕੋਈ ਭੈ ਜਾਂ ਅੰਦੇਸ਼ਾ ਨਹੀਂ ਹੋਵੇਗਾ। ਅਜੇਹੇ ਰਾਜ ਦੀ ਸਥਾਪਤੀ ਅਤੇ ਗਵਾਂਢੀ ਦੇਸ਼ਾਂ ਨੂੰ ਅਜੇਹੇ ਯੂਟੋਪੀਅਨ ਸੰਸਾਰ ਅੰਦਰ ਅਨੰਦ ਪੂਰਬਕ ਵਸਦਾ ਵੇਖਣ ਲਈ ਇਹ ਮਹਾਤਮਾਂ ਬੁਧ ਦੇ ਪੰਜ ਸ਼ੀਲਾ ਤੰਤਰ ਨੂੰ ਪਰਸਾਰਤ ਕਰਕੇ ਹੌਲੀ ੨ ਸਭ ਦੇਸਾਂ ਨੂੰ ਨਿਸ਼ਸਤਰੀ ਕਰਨ ਦੇ ਵਿਚਾਰ ਰਖਦਾ ਆ ਰਿਹਾ ਹੈ। ਅਜੇਹੇ

ਨਿਯਮਤ ਸੰਸਾਰ ਅੰਦਰ ਸਭ ਭਾਈ ਭਾਈ ਹੋਣਗੇ। ਕੋਈ ਕਿਸੇ ਦੂਸਰੇ ਦਾ ਵੈਰੀ ਨਹੀਂ ਹੋਵੇਗਾ, ਕੋਈ ਕਿਸੇ ਦਾ ਪਖੀ ਭੀ ਨਹੀਂ ਹੋਵੇਗਾ, ਇਸ ਲਈ ਐਸੇ ਸੰਸਾਰ ਅੰਦਰ ਨਿਰਪਖ ਰਹਿਣਾ ਅਤੇ ਦੇਸਾਂ ਦੇ ਗਠ ਜੋੜ ਅਥਵਾ ਧੜੇ ਤੋਂ ਨਿਰਲੇਪ ਰਹਿਣਾ ਹੀ ਸਭ ਤੋਂ ਉਤਮ ਪਾਲੀਸੀ ਹੋਵੇਗੀ। ਐਟਮ ਬੰਬ ਤਥਾ ਹੋਰ ਅਜੇਹੀਆਂ ਹਿੰਸਕ ਕਾਢਾਂ ਦਾ ਤਾਂ ਖਿਆਲ ਰਖਣਾ ਹੀ ਬਹੁਤ ਵਡੀ ਭੁੱਲ ਹੈ, ਬਲਕਿ ਵਖੋ ਵਖ ਹਕੂਮਤਾਂ ਜੋ ਆਪਣੇ ੨ ਦੇਸ ਦੇ ਸਰਮਾਏ ਦਾ ਇਕ ਵਡਾ ਹਿਸਾ ਫੌਜਾਂ ਆਦਿ ਲਈ ਅਤੇ ਗੋਲੀ ਸਿੱਕਾ ਬਨਾਉਣ ਤੇ ਖਰਚ ਕਰਦੀਆਂ ਹਨ, ਇਹ ਇਕ ਵਡੀ ਫਜ਼ੂਲ ਖਰਚੀ ਹੈ, ਜਿਸ ਨੂੰ ਬੰਦ ਕਰਕੇ ਇਹ ਸਰਮਾਇਆ ਲੋਕ ਭਲੇ ਹਿਤ ਖਰਚਣਾ ਚਾਹੀਦਾ ਹੈ। ਜੇ ਕਰ ਸਾਰੇ ਦੇਸ ਇਸ ਆਦਰਸ਼ਕ ਨੁਕਤੇ ਤੇ ਖੜੇ ਜਾਣ ਤਾਂ ਸੰਸਾਰ ਵਿਚ ਕਿਤਨਾ ਸੁਖ ਵਰਤ ਜਾਏ ਅਤੇ ਸਾਰਾ ਸੰਸਾਰ ਹੀ ਬਹਿਸ਼ਤ ਬਣ ਜਾਵੇ।

ਇਹ ਹੈ ਭਾਰਤ ਦਾ ਆਦਰਸ਼ਕ ਦਰਿਸ਼ਟੀ ਕੋਨ, ਜਿਸ ਨੂੰ ਅਜ ਨਹੀ, ਸਗੋਂ ਸਦੀਆਂ ਪਹਿਲੇ ਭਾਰਤ ਨੇ ਅਪਨਾਇਆ ਤੇ ਅਪਨਾਉਂਦਾ ਤੁਰਿਆ ਆ ਰਿਹਾ ਹੈ। ਅਜੇਹਾ ਰਾਮ ਰਾਜ ਹੀ ਮਹਾਤਮਾਂ ਗਾਂਧੀ ਦੇ ਸੁਪਨਿਆਂ ਵਾਲਾ ਸਵੈਰਾਜ ਸੀ, ਜਿਸ ਦੀ ਪ੍ਰਾਪਤੀ ਦਾ ਸਾਧਨ ਉਨ੍ਹਾਂ ਦੇ ਵਿਚਾਰ ਵਿਚ ਚਰਖੇ ਦੀ ਕਚੀ ਤੰਦ ਸੀ ਅਤੇ ਇਹੋ ਤੰਦ ਰੂਪੀ ਤੇਗ ਹੀ ਉਨ੍ਹਾਂ ਨੇ ਭਾਰਤੀ ਅਨਾਥ ਤੇ ਬਲਹੀਨ ਪਰਜਾ ਦੇ ਹਥ ਦਿਤੀ, ਜਿਸ ਦੀ ਬਰਕਤ ਨਾਲ ਉਨ੍ਹਾਂ ਨੇ ਸੱਤਾਂ ਸਮੁੰਦਰਾਂ ਦੀ ਜੇਤੂ ਅੰਗਰੇਜ਼ ਸਰਕਾਰ ਦਾ ਤਖਤ ਉਲਟਨਾ ਸੀ। ਉਹ ਜਾਣਦੇ ਸਨ ਕਿ ਭਾਰਤੀ ਭੁਜਾ ਇਨੀ ਕਮਜ਼ੋਰ ਹੋ ਚੁਕੀ ਹੈ ਕਿ ਇਸ ਵਿਚ ਤੰਦ ਤੋਂ ਵਧੇਰੇ ਭਾਰੀ ਤੇਗ ਉਠਾਉਣ ਦੀ ਸਮਰਥਾ ਨਹੀਂ। ਅਜੇਹੀ ਹਾਲਤ ਵਿਚ ਉਨ੍ਹਾਂ ਸੋਚਿਆ ਕਿ ਪ੍ਰਭੂ ਦੇ ਦਇਆਵਾਨ ਹੋਣ ਦਾ ਜੋ ਮਹਾਨ ਗੁਣ ਹੈ ਇਸ ਦਾ ਆਸਰਾ ਲੈਂਦੇ ਹੋਏ ਆਪਣੇ ਆਪ ਨੂੰ ਉਸ ਦੇ ਤਰਸ ਤੇ ਸੁਟ ਦੇਣਾ ਹੀ ਸਰੇਸ਼ਟ ਰਾਜਨੀਤੀ ਹੈ ਸੋ ਉਨ੍ਹਾਂ ਨੇ ਜ਼ੁਲਮ ਨੂੰ ਸਵੀਕਾਰ ਕਰੀ ਜਾਣ ਦੀ ਨੀਤੀ

ਅਪਨਾਈ। ਉਨ੍ਹਾਂ ਦਾ ਵਿਚਾਰ ਸੀ ਕਿ ਜ਼ੁਲਮ ਅਗੇ ਝੁਕਦੇ ਜਾਓ, ਛੋਟੀ ਉਂਗਲੀ ਤਕ ਭੀ ਉਸ ਦੇ ਸਾਹਮਣੇ ਖੜੀ ਨਾ ਕਰੋ ਅਤੇ ਉਸ ਵਲੋਂ ਜੋ ਵੀ ਵਾਪਰੇ ਸਹਿੰਦੇ ਜਾਓ। ਆਪਣੀ ਜਰਨ ਸ਼ਕਤੀ ਇਤਨੀ ਵਧਾ ਲਵੋ ਕਿ ਜ਼ਾਲਮ ਪਾਸ ਹੋਰ ਜ਼ੁਲਮ ਕਰਨ ਦੀ ਤਾਬ ਨਾ ਰਹਿਣ ਦਿਓ, ਇਥੋਂ ਤਕ ਕਿ ਜ਼ਾਲਮ ਸੱਟਾਂ ਮਾਰਦਾ ੨ ਹਫ ਕੇ ਜ਼ੁਲਮ ਕਰਨੋਂ ਹਟ ਜਾਵੇ ਜਾਂ ਜ਼ਾਲਮ ਨੂੰ ਆਪਣੇ ਕੀਤੇ ਜ਼ੁਲਮ ਤੇ ਲੱਜਾ ਆਵੇ ਅਤੇ ਉਹ ਆਪਣੀ ਸ਼ਰਮੋਂ ਹੀ ਜ਼ੁਲਮ ਦਾ ਅੰਤ ਕਰ ਦੇਵੇ ਜਾਂ ਉਸ ਦਾ ਜ਼ੁਲਮ ਇਤਨਾ ਭਿਆਨਕ ਰੂਪ ਲੈ ਲਵੇ ਕਿ ਮਜ਼ਲੂਮ ਦੀ ਤਰਸ ਯੋਗ ਹਾਲਤ ਵੇਖ ਕੇ ਜ਼ਾਲਮ ਦਾ ਮਨ ਪਸੀਜੇ ਅਤੇ ਉਹ ਜ਼ੁਲਮ ਕਰਨਾ ਛਡ ਦੇਵੇ। ਮਹਾਤਮਾਂ ਗਾਂਧੀ ਦੀ ਇਹ ਸੋਚਨੀ ਭੀ ਭਾਰਤੀ ਆਦਰਸ਼ਕ ਦ੍ਰਿਸ਼ਟੀ ਕੋਨ ਦੇ ਹੀ ਅਨੁਕੂਲ ਸੀ।

ਪੰਡਤ ਨਹਿਰੂ, ਜੋ ਮਹਾਤਮਾ ਕਾਲ ਦੀ ਉਪਜ ਸਨ, ਨੇ ਭੀ ਭਾਰਤ ਦੀ ਰਾਜ ਗੱਦੀ ਸੰਭਾਲਣ ਮਗਰੋਂ ਇਸੇ ਦਰਿਸ਼ਟੀ ਕੋਨ ਨੂੰ ਅਪਨਾਇਆ ਅਤੇ ਇਸ ਨੂੰ ਗਾਂਧੀ ਜੀ ਦੀ ਕਲਪਨਾ ਦਾ ਸਹੀ ਰਾਮ ਰਾਜ ਚਿਤਰਨ ਲਈ ਆਪਣਾ ਸਾਰਾ ਜ਼ੋਰ ਲਗਾ ਦਿਤਾ। ਅਜੇਹੇ ਚਿਤਰਨ ਲਈ ਜ਼ਰੂਰੀ ਸੀ ਕਿ ਪੀੜ੍ਹੀਆਂ ਦੇ ਦੁਖਿਤ ਅਤੇ ਪੀੜਤ ਮਨਾਂ ਤੋਂ ਉਨ੍ਹਾਂ ਗ਼ਮਾਂ ਤੇ ਦੁਖਾਂ ਦਾ ਇਹਸਾਸ ਮਿਟਾਇਆ ਜਾਂਦਾ ਜੋ ਇਹਸਾਸ ਅਦਮ ਤਸ਼ਦੱਦ (ਹਥ ਨਹੀਂ ਚੁਕਣ) ਵਾਲੇ ਕਾਲ ਨੇ ਅਤੇ ਪੰਜਾਬ ਤੇ ਬੰਗਾਲ ਅੰਦਰ ਸਾਲ ੧੯੪੭ ਦੀ ਬਰਬਾਦੀ ਤੇ ਤਬਾਹੀ ਨੇ ਪੈਦਾ ਕਰ ਦਿਤਾ ਸੀ। ਇਸ ਦੇ ਲਈ ਪੰਜ ਸਾਲਾ ਯੋਜਨਾਵਾਂ ਉਲੀਕੀਆਂ ਗਈਆਂ, ਭਾਰਤੀ ਜਨਤਾ ਦੀ ਉਨਤੀ ਲਈ ਉਸਾਰੂ ਜੁਗਤਾਂ ਕੀਤੀਆਂ ਗਈਆਂ ਅਤੇ ਲੋਕਾਂ ਦੇ ਮਨਾਂ ਤੋਂ ਤਬਾਹੀ ਤੇ ਗ਼ਮ ਦਾ ਪ੍ਰਭਾਵ ਹਟਾਉਣ ਲਈ ਇਕ ਸਫਲ ਹੱਲ ਰਾਗ ਰੰਗ ਅੰਦਰ ਲਭਿਆ ਗਿਆ ਜਿਸ ਦੇ ਆਮ ਜਨਤਾ ਵਿਚ ਪਰਸਾਰਨ ਦਾ ਵਡਾ ਸਾਧਨ ਅਕਾਸ਼ ਬਾਣੀ ਕੇਂਦਰ ਸਨ, ਜਿਨ੍ਹਾਂ ਰਾਹੀਂ ਇਸ਼ਕੀਆ

ਫਿਲਮੀ ਗਾਣੇ, ਰੂਪਕ ਅਤੇ ਰਾਗ ਰੰਗ ਦੇ ਹੋਰ ਪ੍ਰੋਗਰਾਮ ਨਸ਼ਰ ਹੋਣ ਲਗੇ। ਵਿਦਿਆਲਿਆਂ ਅਤੇ ਹੋਰ ਕਾਰਜਆਲਿਆਂ ਤੋਂ ਭਾਂਤ ਰ ਦੇ ਕਲਚਰਲ ਪ੍ਰੋਗਰਾਮ ਡਾਂਸ ਅਤੇ ਭੰਗੜੇ ਪਰਸਾਰਨੇ ਅਰੰਭੇ ਗਏ। ਇਹ ਅਕਾਸ਼ ਬਾਣੀ ਤੋਂ ਭੀ ਵਧੇਰੇ ਮਨੋਰੰਜਕ ਅਤੇ ਆਮ ਜਨਤਾ ਦੇ ਮੰਨਾਂ ਨੂੰ ਗਮ ਤੇ ਜ਼ੁਲਮਾਂ ਦੀ ਪੀੜਾਂ ਵਲੋਂ ਹੋੜ ਕੇ ਰਾਮ ਰਾਜ ਦੇ ਸੁਖਾਂ ਦੀ ਦ੍ਰਿੜਤਾ ਦੇ ਸੂਚਕ ਸਨ।

ਨਹਿਰੂ ਜੀ, ਜੋ ਗਾਂਧੀ ਜੀ ਦੇ ਆਦੱਰਸ਼ਕ ਰਾਮ ਰਾਜ ਦੇ ਸੁਪਨਿਆਂ ਅੰਦਰ ਪਲੇ ਸਨ ਨੂੰ ਦੇਸ਼ ਆਜ਼ਾਦ ਹੋ ਜਾਣ ਤੇ ਸਚਮੁਚ ਹੀ ਇਹ ਨਿਸਚਾ ਹੋ ਚੁਕਾ ਸੀ ਕਿ ਹੁਣ ਭਾਰਤ ਦਾ ਕੋਈ ਵੈਰੀ ਨਹੀਂ ਰਿਹਾ। ਲੀਗੀ ਮੁਸਲਮਾਨ ਵਖਰਾ ਦੇਸ ਪਾਕਿਸਤਾਨ ਬਣ ਜਾਣ ਤੇ ਸੰਤੁਸ਼ਟ ਸੀ, ਹੋਰ ਕਿਸੇ ਦੇਸ ਦਾ ਭਾਰਤ ਨਾਲ ਕੋਈ ਅਜਿਹਾ ਲਗਾਓ ਨਹੀਂ ਸੀ ਜਿਸ ਤੋ ਭਾਰਤ ਨੂੰ ਕਿਸੇ ਦਾ ਭੈ ਹੋਵੇ। ਸੋ ਨਹਿਰੂ ਜੀ ਨੇ ਸੰਸਾਰ ਭਰ ਦੇ ਸਾਰੇ ਦੇਸ਼ਾਂ ਨੂੰ ਅਮਨ ਤੇ ਸ਼ਾਂਤੀ ਦਾ ਸੰਦੇਸ਼ ਦੇਣਾ ਅਰੰਭਿਆ ਅਤੇ ਅਮਨ ਦੇ ਦੇਵਤਾ ਅਤੇ ਹਾਮੀ ਹੋਣ ਦੇ ਨਾਤੇ ਉਹ ਅੰਤਰ ਰਾਸ਼ਟਰੀ ਤੌਰ ਭਾਈ ਭਾਈ ਹੋਣ ਦੀ ਭਾਵਨਾ ਜਗਾਉਣ, ਆਪ ਜਿਊਣ ਅਤੇ ਹੋਰਨਾਂ ਨੂੰ ਜਿਊਣ ਦੇਣ ਦਾ ਸਾਂਝਾ ਕੌਮਾਂਤਰੀ ਅਸੂਲ ਦ੍ਰਿੜਾਉਣ ਅਤੇ ਸਾਰੇ ਦੇਸ਼ਾਂ ਨੂੰ ਨਿਸ਼ਸਤਰੀ ਕਰਨ ਵੱਲ ਲਗੇ ਅਤੇ ਭਾਰਤੀ ਉਸਾਰੀ ਦੇ ਕੰਮਾਂ ਵਿਚ ਸੈਨਕ ਸਮਰਥਾ ਨੂੰ ਬਹੁਤ ਹੇਠਲਾ ਥਾਉਂ ਦੇ ਕੇ ਇਸ ਦਾ ਅਮਲੀ ਸਬੂਤ ਦਿਤਾ। ਬਲਕਿ ਜੇ ਕਿਸੇ ਨੇ ਸੈਨਕ ਯੋਗਤਾ ਦੇ ਪੱਖ ਤੋਂ ਕੋਈ ਗੱਲ ਭਾਰਤੀ ਰਖਿਆ ਨੀਤੀ ਦੀ ਕੀਤੀ ਅਤੇ ਆਉਣ ਵਾਲੇ ਖਤਰੇ ਦੇ ਅਨਮਾਣ ਦੀ ਸੂਚਨਾ ਦਿਤੀ ਤਾਂ ਉਸ ਨੂੰ ਇਹ ਕਹਿ ਕੇ ਟਾਲ ਦਿਤਾ ਕਿ ਇਹ ਬੀਤੇ ਸਮੇਂ ਦੀਆਂ ਗੱਲਾਂ ਹਨ, ਅਜ ਅਜੇਹਾ ਸੋਚਣਾ ਮੂਰਖਤਾ ਹੈ। ਜਿਸ ਦਾ ਆਪਣਾ ਮਨ ਸਾਫ ਹੋਵੇ ਉਸ ਨੂੰ ਦੂਜੇ ਦਾ ਭੀ ਧੁੰਧਲਾ ਨਹੀਂ ਦਿਸਿਆ ਕਰਦਾ। ਨਹਿਰੂ ਜੀ ਇਸ ਆਦਰਸ਼ਕ ਸਚਾਈ ਨੂੰ ਦ੍ਰਿੜ ਕੀਤੇ ਹੋਏ ਸਨ, ਪਰੰਤੂ ਉਨ੍ਹਾਂ ਸ਼ਾਇਦ ਇਹ ਕਦੀ ਨਹੀਂ ਸੋਚਿਆ

ਹੋਣਾ ਕਿ ਰਾਜਨੀਤੀ ਅਤੇ ਆਦਰਸ਼ ਦੋ ਵੱਖੋ ਵਖ ਨੁਕਤੇ ਹਨ।

ਮਹਾਤਮਾਂ ਗਾਂਧੀ ਦਾ ਸੋਚਣ ਢੰਗ ਭੀ ਅਜੇਹਾ ਹੀ ਸੀ। ਉਨ੍ਹਾਂ ਨੇ ਭੀ ਆਦਰਸ਼ਕ ਨੁਕਤੇ ਨੂੰ ਆਪਣੀ ਰਾਜਨੀਤਕ ਵਿਚਾਰ ਦਾ ਵਿਸ਼ਾ ਬਣਾਇਆ। ਆਦਰਸ਼ ਇਕ ਅ-ਬਦਲ ਨਿਸ਼ਾਨਾ ਹੈ, ਜਦੋਂ ਕਿ ਰਾਜਨੀਤੀ ਹਮੇਸ਼ਾਂ ਸਮੇਂ ਦੇ ਨਾਲ ਤੁਰਦੀ ਅਤੇ ਸਮੇਂ ਦੇ ਪਲ ਪਲ ਬਦਲਦੇ ਰੰਗ ਨੂੰ ਕਬੂਲਦੀ ਹੈ। ਜੋ ਨੀਤੀ ਸਮੇਂ ਨਾਲ ਨਹੀਂ ਬਦਲਦੀ ਉਹ ਸਫਲ ਨੀਤੀ ਨਹੀਂ ਕਹੀ ਜਾ ਸਕਦੀ। ਅਹਿੰਸਾ ਧਰਮ ਦਾ ਇਕ ਸਰੇਸ਼ਟ ਅੰਗ ਹੈ। ਜੀ ਇਸ ਦੇ ਦਰਿੜ ਵਿਸ਼ਵਾਸੀ ਸਨ, ਇਥੋਂ ਤਕ ਕਿ ਉਨ੍ਹਾਂ ਦੇ ਵਿਚਾਰ ਗਾਂਧੀ ਅਨੁਸਾਰ ਅਹਿੰਸਕ ਦੀ ਦਰਿੜਤਾ ਇਕ ਹਿੰਸਕ ਦਾ ਬਲ ਹਰ ਲੈਣ ਦੀ ਸਮਰਥਾ ਰਖਦੀ ਹੈ ਅਤੇ ਇਸ ਆਦਰਸ਼ਕ ਨੁਕਤੇ ਦੀ ਪ੍ਰਾਪਤੀ ਦਾ ਅਮਲੀ ਸਾਧਨ ਅਦਮ ਤਸ਼ੱਦਦ ਅਥਵਾ ਅਗੋਂ ਹਥ ਨਾ ਚੁਕਣਾ ਜਾਂ ਮੁਕਾਬਲਾ ਨਾ ਕਰਨਾ ਸੀ। ਸੋ ਗਾਂਧੀ ਜੀ ਨੇ ਇਸ ਸਾਧਨ ਦੀ ਵਰਤੋਂ ਰਾਜਨੀਤਕ ਖੇਤਰ ਅੰਦਰ ਕੀਤੀ ਅਤੇ ਭਾਰਤ ਦੀ ਹਰ ਅਗਾਹਾਂ ਵਧੂ ਸੰਸਥਾ ਭਾਵੇਂ ਇਹ ਰਾਜਸੀ ਖੇਤਰ ਅੰਦਰ ਕੰਮ ਕਰਦੀ ਸੀ ਜਾਂ ਸਮਾਜਿਕ ਤਥਾ ਧਾਰਮਕ ਖੇਤਰ ਅੰਦਰ, ਨੂੰ ਇਹੋ ਪਰੇਰਨਾ ਦਿਤੀ ਕਿ ਉਹ ਹਥ ਨਾ ਚੁਕਣ ਦੀ ਪਾਲੀਸੀਨੂੰ ਅਪਨਾਉਣ, ਚੁਨਾਚਿ ਸਿਖਾਂ ਵਰਗੀ ਮਾਰਸ਼ਲ ਜਮਾਤ ਨੂੰ ਭੀ, ਜਿਨ੍ਹਾਂ ਦੀ ਟੇਕ ਵਧੇਰੇ ਕਰਕੇ ਰੱਬ ਆਸਰੇ ਮਨੁਖੀ ਬਾਹੂ ਬਲ ਤੇ ਹੈ, ਅਦਮ ਤਸ਼ੱਦਦ ਦੇ ਰਾਹ ਪਾਇਆ ਜਿਸ ਦਾ ਸਿੱਟਾ ਨਨਕਾਣਾ ਸਾਹਿਬ ਅਤੇ ਜੈਤੋ ਦੇ ਭਿਆਨਕ ਸਾਕੇ ਅਤੇ ਗੁਰੂ ਕੇ ਬਾਗ਼ ਦੀਆਂ ਹਿਰਦੇ ਵੇਧਕ ਘਟਨਾਵਾਂ ਸਨ।

ਗਾਂਧੀ ਜੀ ਇਕ ਸੂਝਵਾਨ ਸਜਣ ਸਨ। ਦੇਸ਼ ਦੇਸ਼ਾਂਤਰਾਂ ਅਤੇ ਭਾਰਤ ਦਾ ਆਪਣਾ ਇਤਿਹਾਸ ਉਨ੍ਹਾਂ ਦੇ ਸਾਹਮਣੇ ਸੀ। ਉਨ੍ਹਾਂ ਨੂੰ ਕੋਈ ਭੁੱਲ ਨਹੀਂ ਸੀ ਕਿ ਆਦਿ ਜੁਗਾਦਿ ਤੋਂ ਬੋਲ ਬਾਲਾ ਹਮੇਸ਼ਾਂ ਬਲਵਾਨ ਦਾ ਹੀ ਹੁੰਦਾ ਆਇਆ ਹੈ। ਨਿਰਬਲ ਦਾ ਕੋਈ ਨਹੀਂ।

ਕਮਜ਼ੋਰ ਹਿੰਦੀਆਂ ਦੀ ਸਦੀਆਂ ਦੀ ਹਾਲਤ ਦਾ ਦ੍ਰਿਸ਼ ਉਨ੍ਹਾਂ ਦੀਆਂ ਅਖੀਆਂ ਸਾਹਮਣੇ ਸੀ। ਮਹਿਮੂਦ ਗ਼ਜ਼ਨਵੀ ਦੀ ਸੋਮਨਾਥ ਦੇ ਮੰਦਰ ਦੀ ਅੰਧਾ ਧੁੰਧ ਲੁਟ ਤੋਂ ਸ਼ੁਰੂ ਹੋ ਕੇ ਸਤ ਅਠ ਸੋ ਸਾਲ ਹਿੰਦੀ ਲੋਕ ਪਛਮੀ ਹਮਲਾ ਕਰਨ ਵਾਲਿਆਂ ਦੇ ਸਾਹਮਣੇ ਹਥ ਜੋੜਦੇ ਆਏ ਅਤੇ ਚੁਪ ਚਾਪ ਉਨ੍ਹਾਂ ਦੀ ਜ਼ਾਲਮਾਨਾਂ ਦ੍ਰਿਸ਼ਟੀ ਦਾ ਸ਼ਿਕਾਰ ਹੁੰਦੇ ਰਹੇ ਪ੍ਰੰਤੂ ਨਾ ਜ਼ਾਲਮ ਜ਼ੁਲਮ ਕਰਦੇ ਹਫੇ, ਨਾ ਉਹ ਆਪਣੀ ਕੀਤੀ ਪਰ ਕਦੀ ਪਸ਼ੇਮਾਨ ਹੋਏ ਅਤੇ ਨਾ ਮਜ਼ਲੂਮ ਲਈ ਉਨ੍ਹਾਂ ਦੇ ਮਣੀ ਕਦੀ ਤਰਸ ਹੀ ਪਿਆ। ਸਤ ਅਠ ਸਦੀਆਂ ਦੀ ਅਤਿ ਲੰਮੀ ਦਰਦਨਾਕ ਤੇ ਭਿਆਨਕ ਸਥਿਤੀ ਨੇ ਹਿੰਦੀ ਪਰਜਾ ਦਾ ਬਲ ਉਕਾ ਹੀ ਹਰ ਲਿਆ ਅਤੇ ਇਹ ਨਿਰਾਸ ਹੋਈ ਆਪਣਾ ਸਾਹਸ ਗਵਾ ਕੇ ਅਜੇਹੀ ਅਧੋਗਤੀ ਨੂੰ ਪੁਜ ਗਈ ਕਿ ਇਹ ਸਾਹਸਹੀਨ ਲੋਕ ਆਪਣੇ ਜ਼ਾਲਮ ਮਾਲਕਾਂ ਦੀਆਂ ਚਿਲਮਾਂ ਭਰਦੇ, ਆਪਣੀਆਂ ਕੁਆਰੀਆਂ ਧੀਆਂ ਭੈਣਾਂ ਨੂੰ ਡੋਲੀਆਂ ਵਿਚ ਪਾ ਉਨ੍ਹਾਂ ਦੇ ਘਰੀਂ ਛਡ ਆਉਂਦੇ, ਉਨ੍ਹਾਂ ਦੀ ਬੋਲੀ ਬੋਲਦੇ, ਉਨ੍ਹਾਂ ਦੇ ਧਰਮ ਕਰਮ ਕਰਦੇ, ਉਨ੍ਹਾਂ ਦਾ ਦਿਤਾ ਖਾਂਦੇ ਤੇ ਪਹਿਨਦੇ।

'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ' ਮ: ੧ ਵਾਰ ਆਸਾ

ਅਜੇਹੀ ਸੀ ਦਸ਼ਾ ਭਾਰਤੀ ਲੋਕਾਂ ਦੀ ਜਦੋਂ ਸੰਨ ੧੪੬੯ ਵਿਚ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ। ਆਪ ਨੇ ਅਤੇ ਆਪ ਤੋਂ ਪਿਛੋਂ ਆਉਣ ਵਾਲੇ ਗੁਰੂ ਸਾਹਿਬਾਨ ਨੇ ਲਗਾਤਾਰ ੧੩੭ ਸਾਲ ਸਚ, ਨਿਮਰਤਾ, ਗ਼ਰੀਬੀ ਅਤੇ ਧਰਮ ਦੇ ਵਿਕਾਸ ਦੁਆਰਾ ਲੋਕਾਂ ਅੰਦਰ ਜੀਵਨ ਸਾਹਸ ਭਰਣ ਅਤੇ ਜ਼ਾਲਮ ਹਾਕਮਾਂ ਨੂੰ ਪਰਜਾ ਪਾਲਕ ਅਤੇ ਰਹਿਮ ਦਿਲ ਹੋਣ ਦੀਆਂ ਪਰੇਰਨਾ ਦਿਤੀਆਂ ਅਤੇ ਗਰੀਬੀ ਤੇ ਹਲੀਮੀ ਦੇ ਵਿਚਾਰਾਂ ਨੂੰ ਇਥੋਂ ਤਕ ਉਚਿਆਇਆ ਕਿ

'ਗ਼ਰੀਬੀ ਗਦਾ ਹਮਾਰੀ—ਖੰਨਾ ਸਗਲ ਰੇਨੁ ਛਾਰੀ
ਇਸ ਆਗੈ ਕੋ ਨ ਟਿਕੈ ਵੇਕਾਰੀ—ਗੁਰ ਪੂਰੇ ਇਹ ਗਲ ਸਾਰੀ'

ਮ: ੫ ਸੋਰਠ

ਕਿਹਾ ਹੀ ਨਹੀਂ, ਬਲਕਿ ਗੁਰੂ ਅਰਜਨ ਦੇਵ ਜੀ ਨੇ ਹਥ ਨ ਚੁਕਣ ਅਤੇ ਅਸਹਿ ਕਸ਼ਟਾਂ ਨੂੰ ਸਹਿ ਗੁਜ਼ਰਨ ਦੀ ਬੇ ਮਿਸਾਲ ਘਟਨਾ ਵਰਤਾ ਆਪਣੀ ਬਲੀ ਦੇ ਦਿਤੀ।

ਆਪ ਤੋਂ ਪਿਛੋਂ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਸਚ ਦੇ ਵਿਕਾਸ ਦੀ ਆਦਰਸ਼ ਪੂਰਤੀ ਲਈ :

'ਜ਼ਾਹਰ ਅਮੀਰੀ, ਬਾਤਨ ਫਕੀਰੀ
ਸ਼ਸਤਰ ਗਰੀਬ ਕੀ ਰਖਿਆ, ਦੁਸ਼ਟ ਕੀ ਭਖਿਆ,

ਦਾ ਸਾਧਨ ਅਪਨਾਇਆ ਅਤੇ 'ਮੀਰੀ' ਤੇ 'ਪੀਰੀ' ਨੂੰ ਇਕੋ ਪਧੱਰ ਤੇ ਤੋਰ ਕੇ ਲੋਕ ਉਧਾਰ ਦਾ ਰਾਹ ਕਾਇਮ ਕੀਤਾ। ਪਰੰਤੂ ਫਿਰ ਵੀ ਯਤਨ ਇਹੋ ਹੀ ਜਾਰੀ ਰਖਿਆ ਕਿ ਜ਼ਾਲਮ ਨੂੰ ਜ਼ੁਲਮ ਦਾ ਇਹਸਾਸ ਕਰਾ ਕੇ ਉਸ ਨੂੰ ਸਿਧੇ ਰਸਤੇ ਲਿਆਂਦਾ ਜਾਵੇ । ਲਗ ਭਗ ਸੱਤਰ ਸਾਲ ਹੋਰ ਇਸੇ ਕੋਸ਼ਸ਼ ਵਿਚ ਬਿਤਾ ਦਿਤੇ। ਇਸ ਸਮੇਂ ਦੀ ਵਧੇਰੀ ਖੂਬੀ ਵਾਲੀ ਗੱਲ ਇਹ ਸੀ ਕਿ ਬਾਹਰ ਮੁਖੀ ਸੈਣਕ ਤਾਕਤ ਰਖਦੇ ਹੋਏ ਭੀ ਇਸ ਦੀ ਵਰਤੋਂ ਨਹੀਂ ਕੀਤੀ, ਸਗੋਂ ਗਰੀਬੀ ਭਾਵਨਾ ਵਿਚ ਹੀ ਰਹੇ ਅਤੇ ਜ਼ਾਲਮ ਨੂੰ ਜ਼ੁਲਮੀ ਰਵਈਆ ਛਡ ਕੇ ਪਰਜਾ ਰਖਿਅਕ ਬਨਣ ਦੀ ਪਰੇਰਨਾ ਦੇਂਦੇ ਰਹੇ। ਬਲਕਿ ਮਜ਼ਲੂਮ ਜਨਤਾ ਦਾ ਭਾਰ ਆਪਣੇ ਸਿਰ ਲੈਂਦੇ ਹੋਏ ਗੁਰੂ ਤੇਗ ਬਹਾਦਰ ਜੀ ਨੇ 'ਸੀਸ ਦੀਆ ਪਰ ਸਿਰਰ ਨ ਦੀਆ' ਦੀ ਸਿਖਿਆ ਨੂੰ ਦੁਹਰਾਇਆ ਅਤੇ ਜਨਤਾਂ ਨੂੰ ਜ਼ੁਲਮ ਅਗੇ ਅਝੁਕ ਰਹਿ ਕੇ ਸੀਸ ਭੇਟ ਕਰ ਦੇਣ ਦੀ ਜਾਚ ਦਸੀ।

ਹੁਣ ਦੋ ਸੌ ਸਾਲ ਦੀ ਅਣਥਕ ਘਾਲਣਾ ਉਪਰੰਤ ਭੀ ਜਦੋਂ ਵੇਖਿਆ ਗਿਆ ਕਿ ਜ਼ਾਲਮ ਆਪਣੇ ਸਤ ਸੌ ਸਾਲ ਤੋਂ ਵਰਤ ਰਹੇ ਰਵਈਏ ਨੂੰ ਬਦਲਣ ਨੂੰ ਤਿਆਰ ਨਹੀਂ ਤਾਂ ਗੁਰੂ ਜੀ ਨੇ ਦਸਵੇਂ ਜਾਮੇਂ ਅੰਦਰ ਕਿਹਾ :

'ਚੁ ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ਸ਼ਤ
ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ' ਜ਼ਫ਼ਰਨਾਮਾ ਪ: ੧੦

ਅਥਵਾ ਜਦੋਂ ਕੰਮ ਕਰਨ (ਜ਼ਾਲਮ ਨੂੰ ਸੋਧਨ) ਦੇ ਹੋਰ ਸਾਰੇ ਹੀਲੇ ਅਸਫਲ ਹੋ ਜਾਣ ਤਾਂ ਤਲਵਾਰ ਦਾ ਧੂਹ ਲੈਣਾ ਠੀਕ ਤੇ ਜਾਇਜ਼ ਹੈ ਸੋ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ :

'ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲ ਬਿਖ ਹਰਣੰ ਅਸ ਸਰਣੰ
ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਿਤਪਾਰਣ ਜੈ ਤੇਗੰ
ਪਾ: ੧੦

ਅਥਵਾ ਜੋ ਰਖਿਆ ਨੀਤੀ 'ਗਰੀਬੀ' ਤੇ ਆਧਾਰਤ ਸੀ ਉਸ ਦੀ ਉਸਾਰੀ ਮਜਬੂਰਨ 'ਤੇਗ' ਉਤੇ ਕਰਨੀ ਪਈ ਪਰੰਤੂ ਇਹ ਤੇਗ ਕੇਵਲ 'ਗਰੀਬ ਦੀ ਰਖਿਆ ਅਤੇ ਦੁਸ਼ਟ ਕੀ ਭਖਿਆ' ਵਾਸਤੇ ਹੀ ਸੀ। ਜਿਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਸਪਸ਼ਟ ਕਿਹਾ

'ਯਾਹੀ ਕਾਜ ਧਰਾ ਹਮ ਜਨਮੰ
ਸਮਝ ਲੇਹੁ ਸਾਧੂ ਸਭ ਮਨਮੰ
ਧਰਮ ਚਲਾਵਨ ਸੰਤ ਉਬਾਰਨ,
ਦੁਸ਼ਟ ਸਭਨ ਕੋ ਮੂਲ ਉਪਾਰਨ'
ਬਚਿਤਰ ਨਾਟਕ ਪ: ੧੦

ਗੁਰੂ ਗੋਬਿੰਦ ਸਿੰਘ ਜੀ ਦੀ ਨੀਤੀ ਇਕ ਹੋਰ ਵਾਕਆ ਤੋਂ ਭੀ ਸਪਸ਼ਟ ਹੁੰਦੀ ਹੈ । ਜਦੋਂ ਦਖਣ ਨੂੰ ਜਾਂਦੇ ਹੋਏ ਗੁਰੂ ਜੀ ਦਾਦੂ ਦੁਆਰੇ ਠਹਿਰੇ ਤੇ ਉਥੋਂ ਦੇ ਮਹੰਤ ਦੇ ਇਹ ਵਿਚਾਰ ਸੁਣੇ

'ਦਾਦੂ ਸਮਾਂ ਵਿਚਾਰੀਐ ਕਲਿ ਕੇ ਹੀਐ ਭਾਇ
ਜੇ ਕੋਈ ਮਾਰੇ ਈਟ ਢੀਮ ਸਿਰ ਨੀਵਾਂ ਕਰ ਜਾਇ

ਤਾਂ ਗੁਰੂ ਜੀ ਨੇ ਉੱਤਰ ਵਿਚ ਅਪਨਾ ਵਿਚਾਰ ਇਉਂ ਦਸਿਆ :

'ਦਾਦੂ ਸਮਾਂ ਵਿਚਾਰੀਐ ਕਲਿ ਕੇ ਹੀਐ ਭਾਇ
ਜੇ ਕੋਈ ਮਾਰੇ ਇਟ ਢੀਮ ਪਥਰ ਹਨੇ ਰਸਾਇ

ਫਰੀਦ ਜੀ ਨੇ ਭੀ ਕਿਹਾ ਸੀ

ਫ਼ਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ

ਸਲੋਕ ਫਰੀਦ ਕੇ

ਪਰੰਤੂ ਦੀਨ ਦੁਖੀ ਦੇ ਦਰਦ ਨੂੰ ਅਨਭਵ ਕਰਦੇ ਹੋਏ ਗੁਰੂ ਜੀ ਨੇ ਕਬੀਰ ਜੀ ਦੇ ਹੇਠ ਲਿਖੇ ਖਿਆਲ ਨੂੰ ਭੀ ਪੂਰਨ ਸਤਕਾਰ ਦਿਤਾ :

'ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ
ਪੁਰਜਾ ਪੁਰਜਾ ਕਟ ਮਰੈ ਕਬਹੂ ਨ ਛਾਡੈ ਖੇਤ'

ਮਾਰੂ ਕਬੀਰ ਜੀ

ਇਸੇ ਸੂਰਮ ਗਤੀ ਦੇ ਫਰਜ਼ ਨੂੰ ਨਿਬਾਹੁਣ ਹਿਤ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਸਿਖਾਂ ਨੂੰ ਹੁਕਮ ਦਿਤਾ ।

'ਬਿਨਾ ਸ਼ਸਤਰ ਕੇਸੰ ਨਰੰ ਭੇਡ ਜਾਨੋ
ਗਹੈ ਕਾਨ ਤਾਕੋ ਕਿਤੈ ਲੈ ਸਿਧਾਨੋ
ਇਹੈ ਮੋਰ ਆਗਿਆ ਸੁਨੋ ਹੇ ਪਿਆਰੇ
ਬਿਨਾ ਸ਼ਸਤਰ ਕੇਸੰ ਦੇਵੋ ਨ ਦੀਦਾਰੇ

ਪ: ੧੦

ਅਥਵਾ ਸ਼ਸਤਰ ਤੇ ਕੇਸਾਂ ਤੋਂ ਬਿਨਾਂ ਮਨੁਖ ਉਸ ਭੇਡ ਸਮਾਨ ਹੈ ਜਿਸ ਨੂੰ ਕੰਨ ਤੋਂ ਫੜ ਕੇ ਜਿਥੇ ਚਾਹੀਏ ਲੈ ਜਾਈਦਾ ਹੈ, ਇਸ ਲਈ ਮੇਰਾ ਇਹੋ ਹੁਕਮ ਹੈ ਕਿ ਕੋਈ ਸਿਖ ਸ਼ਸਤਰ ਅਤੇ ਕੇਸ ਧਾਰਨ ਕਰੇ ਬਿਨਾਂ ਮੇਰੇ ਪਾਸ ਨ ਆਵੇ। ਭਾਰਤ ਅੰਦਰ ਆਦਿ ਕਾਲ ਤੋਂ ਸੂਰਮੇ ਲਈ ਸਿਰ ਪਰ ਕੇਸ ਅਤੇ ਹਥ ਵਿਚ ਸ਼ਸਤਰ ਰਖਣਾ ਜ਼ਰੂਰੀ ਸਮਝਿਆ ਜਾਂਦਾ ਸੀ ।

ਗੁਰੂ ਗੋਬਿੰਦ ਸਿੰਘ ਜੀ ਮਹਾਨ ਦੂਰ ਦਰਸੀ ਸਨ, ਆਪ ਨੇ ਪੂਰੀ ਤਰਾਂ ਜਾਂਚ ਲਿਆ ਸੀ ਕਿ ਭਾਰਤ ਦਾ ਛੁਟਕਾਰਾ ਬਲਵਾਨ ਬਨਣ ਵਿਚ ਹੈ। ਇਹ ਭੀ ਆਪ ਸਮਝਦੇ ਸਨ ਕਿ ਇਕੱਲਾ ਦੁਕੱਲਾ ਮਨੁਖ ਬਲਵਾਨ ਬਣ ਕੇ ਭੀ ਬਹੁਤ ਕੁਝ ਨਹੀਂ ਸਵਾਰ ਸਕਦਾ। ਆਪ ਬਲਵਾਨਾਂ ਦੀ ਜਮਾਤ ਖੜੀ ਕਰ ਦੇਣਾ ਚਾਹੁੰਦੇ ਸਨ, ਜਿਸ ਜਮਾਤ ਦੇ ਹਰ ਇਕ ਮੈਂਬਰ ਦਾ ਇਕੱਲੇ ੨ ਭੀ ਅਤੇ ਜਮਾਇਤੀ ਤੌਰ ਭੀ 'ਗਰੀਬ ਦੀ ਰਖਿਆ' ਅਤੇ 'ਜਰਵਾਣੇ ਦੀ ਭਖਿਆ' ਨਿਸ਼ਾਨਾ ਹੋਵੇ। ਅਜੇਹੇ ਨਿਸ਼ਾਨੇ ਨੂੰ ਪਿਆਰਨ ਤੇ ਅਪਨਾਉਣ ਵਾਲੇ ਮਨੁਖਾਂ ਦਾ ਆਪੋ ਵਿਚ ਨੇੜ ਪ੍ਰਤੀਤ ਕਰਨਾ ਜ਼ਰੂਰੀ ਸੀ, ਇਸ ਤੋਂ ਬਿਨਾਂ ਉਨਾਂ ਅੰਦਰ ਯਕ ਜਿਹਤੀ (ਇਕ ਸੁਰਤਾ) ਦਾ ਹੋਣਾ ਸੰਭਵ ਨਹੀਂ ਸੀ। ਭਾਵੇਂ ਅਸੂਲੀ ਤੌਰ ਇਹ ਇਕ ਦੂਜੇ ਦੇ ਨੇੜੇ ਹੋ ਚੁਕੇ ਸਨ ਪਰੰਤੂ ਅਮਲੀ ਵਰਤੋਂ ਵਿਚ ਅਸੂਲੀ ਇਕ ਸੁਰਤਾ ਪ੍ਰਤੀਤ ਕਰਨ ਲਈ ਕਿਸੇ ਪ੍ਰਗਟ ਅਥਵਾ ਬਾਹਰ ਮੁਖੀ ਇਕ ਸੁਰਤਾ ਦੀ ਅਵਸ਼ ਲੋੜ ਸੀ। ਬਾਹਰ ਮੁਖੀ ਇਕ ਸੁਰਤਾ ਭੀ ਅਜੇਹੀ ਜੋ ਕਿਸੇ ਕਾਲ ਜਾਂ ਕਿਸੇ ਟਿਕਾਣੇ ਬਦਲੀ ਨ ਜਾ ਸਕੇ। ਅਸਭੀ ਨਿਤਾਪ੍ਰਤ ਦੇ ਸਧਾਰਨ ਜੀਵਨ ਅੰਦਰ ਵੇਖਦੇ ਹਾਂ ਕਿ ਮਨੁਖ ਮਾਮੂਲੀ ਭੇਸ ਬਦਲੀ ਕਰਕੇ ਆਪਨੇ ਅਸੂਲ ਦਾ ਘਾਤ ਕਰਦਾ ਅਤੇ ਲੋਕਾਂ ਨੂੰ ਟਪਲਾ ਲਾ ਲੈਂਦਾ ਹੈ। ਗੁਰੂ ਜੀ ਚਾਹੁੰਦੇ ਸਨ ਕਿ ਗਰੀਬ ਦੀ ਮਦਦ ਵਾਸਤੇ ਬਲਵਾਨ ਬਣਿਆ ਮਨੁਖ ਕਦੀ ਭੀ ਅਪਨੇ ਅਸੂਲ ਤੋਂ ਨ ਤਿੜੇ ਉਸ ਨੂੰ ਆਪਨੇ ਸਰੂਪ ਦੀ ਸ਼ਰਮ ਹੋਵੇ।

ਇਸ ਸਰੂਪ ਅੰਦਰ ਗੁਰੂ ਜੀ ਨੇ ਕੇਸ ਅਤੇ ਦਾੜ੍ਹੀ ਨੂੰ ਵਿਸ਼ੇਸ਼ ਥਾਉਂ ਦੇਕੇ ਸਿਰ ਪਰ ਦਸਤਾਰ ਰਖਣ ਦੀ ਤਾਕੀਦ ਕੀਤੀ : 'ਖਾਲਸ ਸੂਰਤ ਦਸਤਾਰ ਸਿਰਾ' ਅਤੇ ਕਮਰ ਤਲਵਾਰ ਪਹਿਨਣਾ ਲਾਜ਼ਮੀ ਕੀਤ। ਭਾਰਤ ਵਿਚ ਹੀ ਨਹੀਂ ਬਲਕਿ ਸੰਸਾਰ ਭਰ ਅੰਦਰ ਇਹ ਨਿਰਾਲਾ ਸਰੂਪ ਸੀ ਜਿਸ ਨੂੰ ਵੇਖਣ ਸਾਰ ਉਸ ਦੀ ਜਮਾਤ ਦਾ ਨਿਰਾਲਾ ਪਨ ਪਰਤੱਖ ਹੁੰਦਾ ਅਤੇ ਨਿਸਚਾ ਹੋ ਜਾਂਦਾ ਸੀ ਕਿ ਇਹ ਤਾਂ ਓਹ ਲੋਕ ਹਨ ਜੋ

'ਗਰੀਬ ਦੀ ਰਖਿਆ ਅਤੇ ਜਰਵਾਣੇ ਦੀ ਭਖਿਆ' ਵਾਸਤੇ ਹੋਂਦ ਵਿਚ ਆਏ ਹਨ। ਅਜੇਹੇ ਸਰੂਪ ਵਾਲੇ ਇਕੱਲੇ ਦੁਕੱਲੇ ਮਨੁਖ ਨੂੰ ਤਕ ਕੇ ਅਬਲਾ ਅਨਾਥ ਤੇ ਬਲਹੀਨ ਨੂੰ ਢਾਰਸ ਬਝ ਜਾਂਦੀ ਕਿ ਕੋਈ ਗਰੀਬਾਂ ਦੀ ਮਦਦ ਕਰਨ ਵਾਲਾ ਆ ਗਿਆ ਹੈ। ਗੁਰੂ ਜੀ ਨੇ ਅਜੇਹੇ ਵਿਸ਼ੇਸ਼ ਸਰੂਪ ਨੂੰ ਵਿਸ਼ੇਸ਼ ਗੁਣਾਂ ਨਾਲ ਸਬੰਧਤ ਕੀਤਾ। ਆਪ ਭੀ ਉਜੇਹਾ ਸਰੂਪ ਧਾਰਨ ਕੀਤਾ ਅਤੇ ਆਪ ਦੇ ਨਾਮ ਲੇਵਾ ਸਾਰਿਆਂ ਤੇ ਇਸ ਬਾਹਰ ਮੁਖੀ ਸਰੂਪ ਦਾ ਧਾਰਨੀ ਹੋਣਾ ਲਾਜ਼ਮੀ ਕਰਕੇ ਕਿਹਾ।

'ਖਾਲਸਾ ਮੇਰੋ ਰੂਪ ਹੈ ਖਾਸ'

ਇਸ ਸਰੂਪ ਦਾ ਧਾਰਨੀ ਸਿਖ ਜਿਥੇ ਅਤੇ ਜਦੋਂ ਭੀ ਪਬਲਿਕ ਅੰਦਰ ਵਿਚਰੇਗਾ ਉਸ ਦੇ ਅੰਦਰ ਇਹ ਇਹਸਾਸ ਹੋਵੇਗਾ ਕਿ ਮੇਰਾ ਰੂਪ ਗੁਰੂ ਗੋਬਿੰਦ ਸਿੰਘ ਦਾ ਰੂਪ ਹੈ ਅਤੇ ਇਸ ਰੂਪ ਨੂੰ ਕਿਸੇ ਪਰਕਾਰ ਦੀ ਲੱਜਾ ਦਿਵਾਉਣ ਵਾਲਾ ਕੰਮ ਗੁਰੂ ਦੇ ਸਰੂਪ ਦੀ ਹੇਠੀ ਤੇ ਤੌਹੀਨ ਹੈ। ਇਸ ਸਰੂਪ ਵਾਲੇ ਨੂੰ ਹਮੇਸ਼ਾ ਬਲਵਾਨ ਬਣ ਕੇ ਰਹਿਣ ਦੀ ਤਾਕੀਦ ਕੀਤੀ ਗਈ ਹੈ। ਇਹੋ ਕਾਰਨ ਸੀ ਕਿ ਗੁਰੂ ਜੀ ਨੇ ਸਪਸ਼ਟ ਕਰਕੇ ਕਿਹਾ :

'ਬਿਨਾ ਸ਼ਸਤਰ ਕੇਸੰ ਦੇਵੋ ਨ ਦੀਦਾਰੇ'

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਆਯੂ ਦੇ ਥੋੜੇ ਜਹੇ ਸਮੇਂ ਅੰਦਰ ਸਾਧਾਰਨ ਕਿਸਾਨ ਮਜ਼ਦੂਰ ਅਤੇ ਕਮੀਨ ਜਨਤਾ ਅੰਦਰ ਸੂਰਮਿਆਂ ਵਾਲੀ ਅਜੇਹੀ ਸਪਿਰਿਟ ਭਰੀ ਕਿ ਵੇਖਦੇ ੨ ਦਿਨਾਂ ਵਿਚ ਅਜਿਤ ਸੈਨਾ ਤਿਆਰ ਹੋ ਗਈ। ਆਪ ਨੇ ਕੋਸ਼ਸ਼ ਕੀਤੀ ਕਿ ਦੇਸ ਦੇ ਹਿੰਦੂ ਰਾਜੇ ਜ਼ੁਲਮੀ ਤਾਕਤ ਦੇ ਵਿਰੁਧ ਆਪ ਦਾ ਸਾਥ ਦੇਣ, ਪਰੰਤੂ ਇਹਨਾਂ ਦੀ ਸਦੀਆਂ ਦੀ ਗਿਰਾਵਟ ਅਤੇ ਦੂਜੇ ਵੰਨੇ ਤੁਰਕੀ ਸਾਮਰਾਜ ਦੇ ਅਕਹਿ ਜ਼ੁਲਮਾਂ ਦੇ ਅਮਿਟ ਪ੍ਰਭਾਵ ਨੇ ਉਨਾਂ ਨੂੰ ਉਭਾਸਰਨ ਦਾ ਹੌਸਲਾ ਨ ਦਿਤਾ ਬਲਕਿ ਉਨਾਂ ਨੇ ਗੁਰੂ ਜੀ ਨੂੰ ਧਮਕਾਉਣ ਅਤੇ ਆਪਨੇ ਅਕੀਦੇ ਤੋਂ ਡੇਗਣ ਦੀ ਕੋਸ਼ਸ਼ ਭੀ ਕੀਤੀ, ਪਰੰਤੂ ਇਸ ਵੰਨੇ ਤਾਂ

ਨਿਸ਼ਾਨਾ ਹੀ ਮੁਰਦਾ ਹੋ ਚੁਕੀ ਕੌਮ ਨੂੰ ਸੁਰਜੀਤ ਕਰਨ ਦਾ ਸੀ । ਆਪ ਆਪਣੇ ਨਿਸ਼ਾਨੇ ਤੋਂ ਕਿਸ ਤਰਾਂ ਉਕ ਸਕਦੇ ਸਨ । ਆਪ ਨੇ ਸਰਮਾਏਦਾਰੀ ਨੂੰ ਨਾਲ ਲੈ ਤੁਰਣ ਦਾ ਖਿਆਲ ਛਡ ਕੇ ਦਰਮਿਆਨੇ ਬਲਕਿ ਹੇਠਲੇ ਤਬਕੇ ਦੇ ਲੋਕਾਂ ਨੂੰ ਸੰਗਠਤ ਕੀਤਾ ਅਤੇ ਆਪਣੀ ਅਦੁਤੀ ਜੁਗਤ, ਪ੍ਰਤਾਪ ਤੇ ਉਚ ਨਿਸ਼ਾਨੇ ਦੇ ਸਦਕੇ 'ਕੀੜੇ ਕਾੜੇ' ਲੋਕਾਂ ਨੂੰ ਸਦੀਆਂ ਦੀ ਜੰਮੀ ਬਾਦਸ਼ਾਹਤ ਦੇ ਟਾਕਰੇ ਲਈ ਤਤਪਰ ਕਰ ਦਿਤਾ ।

ਪਰ ਕੀ ਆਪ ਅਜੇਹੀ ਸੈਣਾਂ ਖੜੀ ਕਰਕੇ ਮੁਗ਼ਲ ਸਾਮਰਾਜ ਦਾ ਰਾਜ ਭਾਗ ਸੰਭਾਲਨਾ ਚਾਹੁੰਦੇ ਸਨ ਜਾਂ ਇਸ ਸੈਣਾ ਦੀ ਸਮਰਥਾ ਨੂੰ ਵਰਤ ਕੇ ਆਪਣੇ ਲਈ ਧਨ ਪਦਾਰਥ ਇਕੱਠਾ ਕਰਕੇ ਆਪਣੇ ਖ਼ਜ਼ਾਨੇ ਭਰਨਾ ਚਾਹੁੰਦੇ ਸਨ ? ਆਪ ਦੇ ਅੰਦਰ ਇਸ ਤਰ੍ਹਾਂ ਦੀ ਕੋਈ ਇਛਾ ਨਹੀਂ ਸੀ । ਨਾ ਆਪ ਦਾ ਨਿਸ਼ਾਨਾ ਕਿਸੇ ਪ੍ਰਕਾਰ ਦਾ ਹਠ ਜੋਗ ਸਾਧ ਕੇ ਕੋਈ ਕਰਾਮਾਤੀ ਸ਼ਕਤੀ ਜਾਂ ਰਿਧੀ ਸਿਧੀ ਪ੍ਰਾਪਤ ਕਰਨਾ ਹੀ ਸੀ ਜੇ ਕਰ ਆਪ ਦੀ ਕੋਈ ਅਜੇਹੀ ਇਛਾ ਹੁੰਦੀ ਤਾਂ ਆਪ ਸੈਣਕ ਜੀਵਨ ਧਾਰਨ ਹੀ ਕਿਉਂ ਕਰਦੇ ? ਆਪ ਦੀ ਤਾਂ ਇਕੋ ਇਕ ਖਾਹਸ਼ ਜ਼ੁਲਮ ਹੇਠ ਦਬੀ ਤੇ ਕੁਚਲੀ ਹੋਈ ਜਨਤਾ ਨੂੰ ਨਿਰਭੈ ਕਰਨਾ ਅਤੇ ਅਣਖ ਹੀਨ ਹੋ ਚੁਕੀ ਲੋਕਾਈ ਦੀ ਅਣਖ ਨੂੰ ਜਗਾਉਣਾ ਸੀ। ਜੋ ਲੋਕ ਲੜ ਕੇ ਮਰਨ ਦੇ ਨਾਮ ਤੋਂ ਕੰਬਦੇ ਸਨ ਉਨ੍ਹਾਂ ਦੇ ਅੰਦਰੋਂ ਲੜਨ ਤੇ ਮਰਨ ਦਾ ਭੈ ਕਢ ਕੇ ਉਨ੍ਹਾਂ ਨੂੰ ਨਿਸਚੇ ਕਰਾਉਣਾ ਸੀ ਕਿ ਧਰਮ ਦੇ ਦੋਖੀਆਂ ਵਿਰੁਧ ਲੜ ਮਰਨਾ ਮੌਤ ਨਹੀਂ ਬਲਕਿ ਅਜੇਹਾ ਮਰਣਾ ਸਦੀਵੀ ਜੀਵਨ ਪ੍ਰਦਾਨ ਕਰਦਾ ਹੈ :

'ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ' ਮ: ੧ ਵਡਹੰਸ

ਗੁਰੂ ਗੋਬਿੰਦ ਸਿੰਘ ਜੀ ਬੜੇ ਸਪਸ਼ਟ ਸ਼ਬਦਾਂ ਅੰਦਰ ਕਹਿੰਦੇ ਹਨ ਕਿ ਜੇ ਮੇਰੀ ਇੱਛਾ ਧਨ ਇਕਠਾ ਕਰਨ ਦੀ ਹੋਵੇ ਤਾਂ ਦੇਸ਼ਾਂ ਦੇਸ਼ਾਂਤਰਾਂ ਤੋਂ ਧਨ ਚਲਿਆ ਆਵੇ, ਹੋਰ ਰਿਧੀਆਂ ਸਿਧੀਆਂ ਜਾਂ ਰਾਜ ਪ੍ਰਾਪਤੀ ਦੀ

ਭੀ ਮੈਨੂੰ ਲੋੜ ਨਹੀਂ, ਨਾ ਮੈਂ ਹਠ ਜੋਗ ਕਮਾ ਕੇ ਜਾਂ ਤਪ ਸਾਧ ਕੇ ਆਪਣੇ ਸਰੀਰ ਨੂੰ ਵਾਧੂ ਦੇ ਦੁਖ ਵਿਚ ਪਾਉਣ ਦਾ ਕੋਈ ਲਾਭ ਸਮਝਦਾ ਹਾਂ। ਮੇਰੀ ਤਾਂ ਇਕੋ ਖਾਹਸ਼ ਹੈ ਕਿ ਮੈਂ ਨਿਡਰ ਹੋ ਕੇ ਲੜਦਾ ਹੋਇਆ ਜੰਗ ਵਿਚ ਸ਼ਹੀਦ ਹੋ ਜਾਵਾਂ ਇਸ ਵਾਸਤੇ, ਹੇ ਮੇਰੇ ਮਾਲਕ, ਮੈਂ ਤੈਥੋਂ ਇਹੋ ਵਰ ਮੰਗਦਾ ਹਾਂ :

'ਜਉ ਕਛੁ ਇਛ ਕਰਉ ਧਨ ਕੀ ਤੌ ਚਲਿਓ ਧਨ ਦੇਸਨ ਦੇਸ ਤੇ ਆਵੈ।
ਔ ਸਭ ਰਿਧਨਿ ਸਿਧਨਿ ਪੈ ਹਮਰੋ ਨਹ ਨੈਕ ਹੀਆ ਲਲਚਾਵੈ,
ਔਰ ਸੁਨਉ ਕਛੁ ਜੋਗ ਬਿਖੈ ਕਹ ਕਉਨ ਇਤੋ ਤਪ ਕੈ ਤਨ ਤਾਵੈ,
ਜੂਝ ਮਰੋਂ ਰਣ ਮੈਂ ਤਜ ਭੈ, ਤੁਮ ਤੇ ਪ੍ਰਭ ਸਯਾਮ ਇਹੈ ਬਰ ਪਾਵੈ।

ਪ: ੧੦ ਕ੍ਰਿਸ਼ਨ ਅਵਤਾਰ

'ਜੂਝ ਮਰੋਂ ਰਣ ਮੈਂ ਤਜ ਭੈ' ਇਹ ਗੁਰੂ ਗੋਬਿੰਦ ਸਿੰਘ ਜੀ ਦਾ ਨਿਜੀ ਜਾਂ ਜ਼ਾਤੀ ਨਿਸ਼ਾਨਾ ਹੀ ਨਹੀਂ ਸੀ ਸਗੋਂ ਆਪ ਹਰ ਉਸ ਪ੍ਰਾਣੀ ਦਾ ਜੋ ਆਪ ਦੇ ਝੰਡੇ ਹੇਠ ਆਇਆ, ਇਹ ਨਿਸ਼ਾਨਾ ਬਣਾਇਆ ਚਾਹੁੰਦੇ ਸਨ। ਸੋ ਆਪ ਨੇ ਸਭ ਨੂੰ ਸੱਦਾ ਦਿਤਾ ਤੇ ਵੰਗਾਰ ਕੇ ਕਿਹਾ 'ਕੋਈ ਹੈ, ਜੋ ਮੇਰੀ ਨੰਗੀ ਤਲਵਾਰ ਹੇਠ ਆਪਣੀ ਗਰਦਨ ਰਖੇ?' ਇਹ ਵੰਗਾਰ ਹੋਰ ਭੀ ਡਰਾਉਣੀ ਲਗੀ, ਜਦੋਂ ਆਪ ਨੇ ਲਹੂ ਦੀ ਭਰੀ ਤਲਵਾਰ ਹਥ ਵਿਚ ਘੁਮਾਉਂਦੇ ਹੋਏ ਇਹੋ ਸ਼ਬਦ ਵਾਰ ੨ ਦੁਹਰਾਏ ਅਤੇ ਅਛੀ ਤਰ੍ਹਾਂ ਖੜਕਾ ਵਜਾ ਕੇ ਕਿਹਾ :

'ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ' ਮ: ੫ ਮਾਰੂ ਵਾਰ

ਕੀ ਆਪ ਸਚ ਮੁਚ ਹੀ ਉਨ੍ਹਾਂ ਦੇ ਸਿਰ ਤਨ ਤੋਂ ਜੁਦਾ ਕਰਨਾ ਚਾਹੁੰਦੇ ਸਨ? ਕੀ ਆਪ ਦੀ ਵੰਗਾਰ ਠੀਕ ਮੌਤ ਦਾ ਸੱਦਾ ਸੀ? ਇਹ ਨਿਰਾ ਵਿਖਾਵਾ ਨਹੀਂ ਸੀ, ਇਹ ਤਾਂ ਕਾਇਆਂ ਕਲਪ ਕਰਨ ਦਾ ਸਵਾਲ ਸੀ, ਇਹ ਮਹਾਨ ਵਡੀ ਕ੍ਰਾਂਤੀ ਸੀ, ਇਹ ਇਨਕਲਾਬ ਸੀ, ਇਹ

ਤਬਦੀਲੀ ਸੀ, ਜਿਸ ਨੇ ਮੁਰਦਿਆਂ ਨੂੰ ਜਿਵਾਲ ਦਿਤਾ, ਸੁਤਿਆਂ ਨੂੰ ਉਠਾਲ ਦਿੱਤਾ, ਬੇਹਿਸ ਹੋਇਆਂ ਅੰਦਰ ਸਾਹਸ ਭਰ ਦਿਤਾ, ਬੇ-ਅਣਖਿਆਂ ਨੂੰ ਅਣਖ ਵਾਲਾ ਕਰ ਦਿਤਾ, ਬੁਜ਼ਦਿਲਾਂ ਤੇ ਗੀਦੀਆਂ ਨੂੰ ਸ਼ੇਰ ਬਣਾ ਦਿਤਾ, ਚਿੜੀਆਂ ਨੂੰ ਬਾਜ਼, ਕਮੀਨਾਂ ਨੂੰ ਸਰਦਾਰ ਤੇ ਰਾਈ ਨੂੰ ਪਹਾੜ ਕਰ ਦਿਤਾ। ਪੰਜ ਤਾਂ ਸਚ ਮੁਚ ਮਰ ਕੇ ਜੀਵੇ ਹੀ ਸਨ ਪਰਪੰਜਾਂ ਦੇ ਤੇਜ ਤੇ ਭਬਕ ਨੇ ਅਨੰਦ ਪੁਰ ਦੇ ਚੌਗਿਰਦਿਓਂ ਇਕ ਆਵਾਜ਼ਾ ਬਲੰਦ ਕੀਤਾ, ਪਹਾੜੀਆਂ ਗੂੰਜੀਆਂ, ਹਿਮਾਲਾ ਗੂੰਜ ਉਠਿਆ :

'ਜੂਝ ਮਰੋਂ ਰਣ ਮੈਂ ਤਜ ਭੈ'

ਅਤੇ ਅਜ ਦਿਨ ਛਿਪਣ ਤੋਂ ਪਹਿਲੋਂ ੨ ਗੁਰੂ ਗੋਬਿੰਦ ਸਿੰਘ ਦੇ ਝੰਡੇ ਹੇਠ ਵੀਹ ਹਜ਼ਾਰ ਮਰਜੀਊੜਿਆ ਦੀ ਅਦੁਤੀ ਸੈਣਾਂ 'ਜੂਝ ਮਰਉਂ' ਦੇ ਚਾ ਵਿਚ ਚੁੰਗੀਆ ਭਰਦੀ ਦੁਨੀਆਂ ਨੇ ਤਕੀ।

ਗੁਰੂ ਗੋਬਿੰਦ ਸਿੰਘ ਨੂੰ ਇਸ ਗੱਲ ਦੀ ਕੋਈ ਭੁੱਲ ਨਹੀਂ ਸੀ ਕਿ ਕਾਬਲ ਕੰਧਾਰ ਤੇ ਕਸ਼ਮੀਰ ਤੋਂ ਲੈ ਕੇ ਧੁਰ ਦੱਖਣ ਤਕ ਛਾਈ ਹੋਈ ਮੁਗ਼ਲ ਹਕੂਮਤ ਆਪ ਦੇ ਖ਼ੂਨ ਦੀ ਤਿਹਾਈ ਸੀ। ਦੇਸ ਦੇ ਟਾਂਵੇ ੨ ਹਿੰਦੂ ਪਹਾੜੀ ਰਾਜੇ ਭੀ ਆਪ ਦੀ ਨਵੀਂ ਪੁੰਗਰਦੀ ਸਮੱਰਥਾ ਨੂੰ ਕੁਚਲਣ ਵਿਚ ਹਕੂਮਤ ਦੇ ਨਾਲ ਸਨ ਅਤੇ ਜਨਤਾ ਸਮੁਚੇ ਤੌਰ ਸਾਹਸਹੀਨ ਹੋ ਚੁਕੀ ਹੋਈ ਸੀ ਜਿਸ ਲਈ ਪਰਜਾ ਵਲੋਂ ਸ਼ਾਹੀ ਤਾਕਤ ਵਿਰੁਧ ਕਿਸੇ ਤਰ੍ਹਾਂ ਦੀ ਬਗਾਵਤ ਖੜੀ ਕਰ ਸਕਨ ਦੀ ਆਸ ਭੀ ਨਹੀਂ ਸੀ। ਗੁਰੂ ਜੀ ਨੇ ਇਹ ਭੀ ਵੇਖ ਲਿਆ ਸੀ ਕਿ ਅਦਮ ਤਸ਼ੱਦਦ (ਹਥ ਨਾ ਚੁਕਣ) ਦੀ ਪਾਲੀਸੀ ਭੀ ਅਸਫਲ ਹੋ ਚੁਕੀ ਸੀ, ਜਿਸ ਦਾ ਫਲ ਸਰੂਪ ਆਪ ਦੇ ਪਿਤਾ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਅਤੇ ਹੋਰ ਅਨੇਕ ਹਿੰਦੂਆਂ ਦਾ ਕਤਲ ਜਾਂ ਪਤਤ ਕੀਤਾ ਜਾਣਾ ਸੀ। ਅਤੇ ਹਕੂਮਤ ਵਲੋਂ ਧਰਮ ਅੰਦਰ ਧੱਕੇ ਦੀ ਨੀਤੀ ਦਾ ਕਿਸੇ ਕਾਲ ਬਦਲ ਸਕਣਾ ਭੀ ਸੰਭਵ ਨਹੀਂ ਸੀ ਕਿਉਂਕਿ ਮੋਮਨ ਮੁਸਲਮਾਨ ਦੀ ਨਜ਼ਰ ਵਿਚ ਕਾਫਰ ਹਿੰਦੂ

ਦਾ ਕਤਲ ਇਕ ਸਵਾਬ (ਪੁੰਨ) ਸਮਝਿਆ ਜਾਂਦਾ ਸੀ। ਅਜੇਹੇ ਹਾਲਾਤ ਵਿਚ ਚੁਪ ਕਰ ਰਹਿਣਾ ਇਸ ਗੱਲ ਦੀ ਦਾਅਵਤ ਸੀ ਕਿ ਸਾਰੇ ਗ਼ੈਰ ਮੁਸਲਮ ਦੇਸ ਵਾਸੀ ਕਲਮਾ ਪੜ੍ਹ ਲੈਣ ਜਾਂ ਸਭ ਨੂੰ ਸਹਿਜੇ ੨ ਤਲਵਾਰ ਦੇ ਘਾਟ ਉਤਾਰ ਦਿਤਾ ਜਾਵੇ। ਗੁਰੂ ਗੋਬਿੰਦ ਸਿੰਘ ਵਰਗੀ ਸ਼ਖਸੀਅਤ ਜੋ ਆਪਣਾ ਸੰਸਾਰ ਉਤੇ ਆਉਣ ਦਾ ਮੰਤਵ ਇਨ੍ਹਾਂ ਸ਼ਬਦਾਂ ਵਿਚ ਦਸ ਚੁਕੇ ਸਨ ਃ

ਹਮ ਏਹ ਕਾਜ ਜਗਤ ਮੋ ਆਏ, ਧਰਮ ਹੇਤ ਗੁਰਦੇਵ ਪਠਾਏ
ਜਹਾਂ ਤਹਾਂ ਤੁਮ ਧਰਮ ਬਿਥਾਰੋ, ਦੁਸ਼ਟ ਦੋਖੀਅਨ ਪਕਰਿ ਪਛਾਰੋ'

ਬਚਿਤਰ ਨਾਟਕ ਪ: ੧੦

ਦੇਸ ਦੀ ਜਨਤਾ ਨੂੰ ਅਜੇਹੀ ਦਸ਼ਾ ਵਿਚ ਵੇਖ ਕੇ ਕਿਸ ਤਰ੍ਹਾਂ ਚੁਪ ਸਾਧੀ ਰਖਦੇ। ਆਪ ਨੂੰ ਭਾਰਤ ਦਾ ਭਵਿਖ ਬਹੁਤ ਧੁੰਦਲਾ ਦਿਸਦਾ ਸੀ ਅਤੇ ਕੁਝ ਕਾਲ ਹੋਰ ਚੁਪ ਰਹਿਣ ਤੋਂ ਇਸ ਉਤੇ ਘੁਪ ਹਨੇਰੇ ਦੇ ਬਦਲ ਛਾ ਜਾਣ ਦੀ ਸੰਭਾਵਨਾ ਪਰਤਖ ਸੀ ਜਿਸ ਲਈ ਹੋਰ ਉਡੀਕ ਨੂੰ ਦੇਸ ਲਈ ਅਤਿ ਹਾਨੀਕਾਰਕ ਸਮਝਦੇ ਅਤੇ ਪੂਰਨ ਦੂਰ ਦਰਸ਼ੀ ਤੋਂ ਕੰਮ ਲੈਂਦੇ ਹੋਏ ਆਪ ਨੇ ਆਪਣੇ ਥੋੜੇ ਜਹੇ ਪਰ ਜਾਨ ਬਾਜ਼ ਸੂਰਬੀਰਾਂ ਦੀ ਸੈਨਾਂ ਨਾਲ ਅਧਰਮੀ ਹਕੂਮਤ ਦੇ ਵਿਰੁਧ ਤਲਵਾਰ ਚੁਕੀ ਅਤੇ ਆਪਣਾ ਬਾਕੀ ਜੀਵਨ ਸਮਾਂ ਜ਼ਾਲਮਾਂ ਨੂੰ ਸੋਧਣ ਅਤੇ ਗ਼ਰੀਬ ਜਨਤਾ ਦੀ ਰਖਿਆ ਅਤੇ ਉਨ੍ਹਾਂ ਅੰਦਰ ਜੀਵਣ ਸਾਹਸ ਭਰਣ ਤੇ ਲਗਾ ਦਿਤਾ। ਅਜੇਹਾ ਕਰਦੇ ਹੋਏ ਆਪ ਨੂੰ ਜਿਨ੍ਹਾਂ ਕਠਨਾਈਆਂ ਦਾ ਸਾਹਮਣਾ ਕਰਨਾ ਪਿਆ ਅਤੇ ਜੋ ਮੁਸੀਬਤਾਂ ਆਪਣੇ ਉਪਰ ਲੈਣੀਆਂ ਪਈਆਂ, ਉਹ ਕਿਸੇ ਤੋਂ ਭੁਲੀਆਂ ਨਹੀਂ। ਆਪ ਦੇ ਚਾਰੇ ਸਾਹਿਬਜ਼ਾਦੇ, ਆਪ ਦੀ ਮਾਤਾ ਅਤੇ ਹਜ਼ਾਰਾਂ ਸਿੰਘ ਸ਼ਹੀਦ ਹੋਏ, ਅਨੰਦ ਪੁਰ ਛੁਟ ਗਿਆ, ਧਨ ਧਾਮ ਅਤੇ ਉਮਰ ਭਰ ਅੰਦਰ ਰਚਿਆ ਸਾਹਿਤ ਦਰਿਆ ਭੇਟ ਹੋ ਗਿਆ, ਆਪ ਘਰੋਂ ਬੇ-ਘਰ ਜੰਗਲਾਂ ਬੀਆ ਬਾਨਾਂ ਅੰਦਰ ਬਿਨਾਂ ਕਿਸੇ ਸੰਗੀ ਸਾਥੀ ਦੇ ਭੁਖੇ ਭਾਣੇ ਫਿਰਦੇ ਰਹੇ। ਇਸ ਦਸ਼ਾ ਵਿਚੋਂ ਲੰਘਦੇ ਹੋਏ ਭੀ ਆਪ ਨੇ ਬਾਦਸ਼ਾਹ

ਔਰੰਗਜ਼ੇਬ ਨੂੰ ਇਕ ਚੜ੍ਹਦੀ ਕਲਾ ਦੀ ਚਿਠੀ ਲਿਖੀ, ਜਿਸ ਨੂੰ ਆਪ ਨੇ ਜ਼ਫਰ ਨਾਮਾ (ਫਤਿਹ ਦੀ ਚਿਠੀ) ਕਿਹਾ। ਆਪ ਨੇ ਉਸ ਵਿਚ ਲਿਖਿਆ 'ਐ ਬਾਦਸ਼ਾਹ ਔਰੰਗਜ਼ੇਬ, ਸ਼ਾਇਦ ਤੂੰ ਸਮਝਦਾ ਹੈਂ ਕਿ ਤੂੰ ਮੇਰੇ ਬੇਟੇ ਤੇ ਮੇਰੇ ਸਿੰਘਾਂ ਨੂੰ ਸ਼ਹੀਦ ਕਰਕੇ ਵਡੀ ਜਿੱਤ ਪ੍ਰਾਪਤ ਕਰ ਲਈ ਹੈ, ਪਰ ਤੂੰ ਗਲਤੀ ਤੇ ਹੈਂ। ਕੀ ਹੋਇਆ ਜੇ ਤੂੰ ਮੇਰੇ ਚਾਰ ਪੁੱਤਰ ਮਾਰ ਦਿਤੇ ਹਨ, ਤੇਰੇ ਮਾਰਣ ਲਈ ਕੁੰਡਲੀਆ ਨਾਗ ਹਾਲਾਂ ਹੈ। ਤੈਨੂੰ ਮਾਨ ਹੋਵੇਗਾ ਆਪਣੇ ਵਡੇ ਲਸ਼ਕਰਾਂ ਅਤੇ ਬੇ-ਇੰਤਹਾ ਧਨ ਮਾਲ ਅਤੇ ਤਾਕਤ ਉਤੇ, ਪਰ ਮੈਨੂੰ ਮੇਰੇ ਅਕਾਲ ਤੇ ਮਾਨ ਹੈ, ਜੋ ਪਲ ਛਿਨ ਅੰਦਰ ਤੈਨੂੰ ਤੇ ਤੇਰੇ ਲਸ਼ਕਰਾਂ ਨੂੰ ਖਤਮ ਕਰ ਸਕਦਾ ਹੈ। ਤੂੰ ਵੇਖੇਂਗਾ ਕਿ ਅਖੀਰ ਜਿੱਤ ਮੇਰੀ ਹੀ ਹੈ। ਕਿਉਂਕਿ ਮੈਂ ਸਚ ਤੇ ਖੜਾ ਹਾਂ ਅਤੇ ਮੇਰਾ ਅਕਾਲ ਹਮੇਸ਼ਾਂ ਮੇਰੇ ਨਾਲ ਹੈ......,

ਗੁਰੂ ਗੋਬਿੰਦ ਸਿੰਘ ਪਾਸ ਭਾਵੇਂ ਇਸ ਸਮੇਂ ਅਨੰਦ ਪੁਰ ਦਾ ਕਿਲਾ ਨਹੀਂ ਸੀ, ਫੌਜਾਂ ਨਹੀਂ ਸਨ, ਸ਼ਸਤਰ ਬਸਤਰ ਘੋੜੇ ਤੇ ਹੋਰ ਜੰਗੀ ਸਾਮਾਨ ਨਹੀਂ ਸੀ, ਪ੍ਰੰਤੂ ਆਪ ਦੀ ਚੜ੍ਹਦੀ ਕਲਾ ਨੂੰ ਕੁਚਲ ਸਕਣ ਦੀ ਸਮਰੱਥਾ ਕਿਸ ਨੂੰ ਸੀ? ਆਪ ਇਸ ਦਸ਼ਾ ਵਿਚ ਸ਼ਹਿਨਸ਼ਾਹਿ ਹਿੰਦ ਨੂੰ ਆਪਣੀ ਜਿੱਤ ਦਾ ਫਤਿਹ ਨਾਮਾ ਭੇਜ ਰਹੇ ਹਨ।

ਕੌਣ ਕਹਿ ਸਕਦਾ ਹੈ ਕਿ ਇਹ ਫਤਿਹ ਨਾਮਾ ਲਿਖਣ ਵਾਲਾ ਗੁਰੂ ਗੋਬਿੰਦ ਸਿੰਘ ਆਪਨੇ ਮੰਤਵ ਵਿਚ ਅਸਫਲ ਰਿਹਾ ? ਭਾਵੇਂ ਆਪਦਾ ਨਿਸ਼ਾਨਾ ਦੇਸ ਫਤਿਹ ਕਰਨਾ ਜਾਂ ਰਾਜ ਗੀਰੀ ਨਹੀਂ ਭੀ ਸੀ ਪਰੰਤੂ ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤ ਸਮਾਉਣ ਤੋਂ ਚਾਰ ਸਾਲ ਦੇ ਦੇ ਅੰਦਰ ਹ ਆਪ ਦੀਆਂ ਫੌਜਾਂ ਨੇ ਬੰਦਾ ਸਿੰਘ ਬਹਾਦਰ ਦੀ ਕਮਾਂਡ ਹੇਠ ਪੰਜਾਬ ਅੰਦਰ ਪਠਾਣੀ ਤੇ ਮੁਗਲਈ ਗੜ੍ਹ ਸਮਾਣਾ ਸਰਹਿੰਦ ਤੇ ਸਢੋਰਾ ਆਦਿ ਢਾਹ ਢੇਰੀ ਕਰਕੇ ਉਨਾਂ ਦੀ ਇਟ ਨਾਲ ਇਟ ਖੜਕਾ ਦਿਤੀ ਅਤੇ ਗੁਰੂ ਨਾਨਕ ਗੋਬਿੰਦ ਸਿੰਘ ਨਾਮ ਦਾ ਸਿੱਕਾ ਚਾਲੂ

ਕਰਕੇ ਸਿਖ ਬਾਦਸ਼ਾਹਤ ਦੀ ਨੀਂਹ ਧਰੀ । ਭਾਵੇਂ ਇਸ ਨੂੰ ਪੱਕਾ ਕਰਨ ਲਈ ਕੁਝ ਸਮਾਂ ਹੋਰ ਸਿੰਘਾਂ ਨੂੰ ਘੋਲ ਕਰਨਾ ਪਿਆ ਪਰ ਇਕ ਸਦੀ ਨਹੀਂ ਬੀਤਨੀ ਪਾਈ ਸੀ ਕਿ ਪੰਜਾਬੀ ਸੂਰਬੀਰਾਂ ਨੇ ਉਤਰ ਪਛਮ ਤੋਂ ਹਮਲਾ ਕਰਨ ਵਾਲੇ ਹੜ ਦਾ ਮੂੰਹ ਮੋੜ ਕੇ ਤਿਬਤ ਗਿਲਗਿਤ ਪਿਸ਼ਾਵਰ ਅਟਕ ਤੇ ਡੇਹਰਿਆਂ ਪਾਰ ਤਕ ਖਾਲਸਈ ਝੰਡਾ ਝੁਲਾ ਦਿਤਾ ਅਤੇ ਅਠ ਸੌ ਸਾਲ ਦੀ ਜੰਮੀ ਤੁਰਕ ਹਕੂਮਤ ਦਾ ਮਲੀਆ ਮੇਟ ਕਰ ਦਿਤਾ ।

ਪਰ ਇਹ ਏਡੀ ਵਡੀ ਤਾਕਤ ਨੂੰ ਮਿਟੀ ਵਿਚ ਮਿਲਾਉਣ ਵਾਲੇ ਅਤੇ ਉਸ ਦੀਆਂ ਨੀਹਾਂ ਉਤੇ ਪੰਜਾਬੀਆਂ ਦੀ ਆਪਣੀ ਬਾਦਸ਼ਾਹਤ ਕਾਇਮ ਕਰਨ ਵਾਲੇ ਕੌਣ ਸਨ ? ਕੀ ਇਹ ਕਿਸੇ ਪਹਾੜੀ ਰਾਜ ਘਰਾਣੇ ਦੇ ਸ਼ਾਹਜ਼ਾਦੇ ਜਾਂ ਜਦੀ ਜਰਨੈਲਾਂ ਦੇ ਸੂਰਬੀਰ ਸਾਹਿਬਜ਼ਾਦੇ ਸਨ ? ਨਹੀਂ, ਨਹੀਂ, ਇਹ ਸਾਧਾਰਨ ਮਜ਼ਦੂਰ ਕਿਸਾਨ ਨਾਈ ਝੀਊਰ ਛੀਂਬੇ ਤੇ ਜਟ ਸਨ ਜਿਨਾਂ ਨੂੰ ਗੁਰੂ ਗੋਬਿੰਦ ਸਿੰਘ ਨੇ ਅਸਪਾਤ ਦੀ ਪਾਨ ਚਾੜ੍ਹੀ ਅਤੇ

'ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰ ਤੀਰ
ਸੈਫ ਸਰੋਹੀ ਸੈਹਥੀ ਜਹੀ ਹਮਾਰੇ ਪੀਰ' ਪ: ੧੦

ਦੀ ਸਿਖਿਆ ਦੇ ਕੇ ਇਨਾਂ ਪਾਸੋ ਸ੍ਰੀ ਭਗਉਤੀ ਦਾ ਸਿਮਰਨ ਕਰਾਇਆ ਅਤੇ ਕਿਹਾ 'ਧੰਨ ਹੈ ਜਗ ਤੇ ਜੀਊਣਾ ਉਸ ਦਾ ਜੋ ਰਸਨਾ ਤੋਂ ਵਾਹਿਗੁਰੂ ਦਾ ਨਾਮ ਜਪਦਾ ਹੋਇਆ ਚਿਤ ਅੰਦਰ ਧਰਮ ਜੁਧ ਦਾ ਉਤਸ਼ਾਹ ਰਖਦਾ ਹੈ ਅਤੇ ਜੋ ਗਿਆਨ ਦੇ ਤਲਵਾਰ ਰੂਪੀ ਝਾੜੂ ਦੁਆਰਾ ਕਾਇਰਤਾ ਨੂੰ ਹੂੰਝ ਕੇ ਬਾਹਰ ਵਗਾਹ ਮਾਰਦਾ ਹੈ । ਗੁਰੂ ਜੀ ਦਾ ਨਿਸ਼ਾਨਾ ਕਾਇਰਤਾ ਛੋੜਨ ਤੇ ਬਲਵਾਨ ਬਣ ਕੇ ਰਹਿਣ ਦਾ ਸੀ ।

ਧੰਨ ਜੀਉ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈਂ ਜੁਧੁ ਬਿਚਾਰੈ
ਦੇਹ ਅਨਿਤ ਨ ਨਿਤ ਰਹੈ ਜਸ ਨਾਵ ਚੜੇ ਭਵ ਸਾਗਰ ਤਾਰੈ
ਧੀਰਜ ਧਾਮ ਬਨਾਇ ਇਹੈ ਤਨ ਬੁਧ ਸੁ ਦੀਪਕ ਜਿਉ ਉਜੀਆਰੈ
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ'
ਪਾ: ੧੦

ਇਸ ਲੰਮੀ ਵਿਚਾਰ ਤੋਂ ਗੁਰੂ ਗੋਬਿੰਦ ਸਿੰਘ ਜੀ ਦੀ ਸਿਖਿਆ ਦਾ ਸਾਰ ਅੰਸ ਇਹੋ ਨਿਕਲਦਾ ਹੈ ਕਿ ਹਰ ਮਨੁਖ ਨੂੰ ਪ੍ਰਭੂ ਪਰਨੇ ਰਹਿ ਕੇ ਬਲਵਾਨ ਜੀਵਨ ਬਿਤਾਉਣਾ ਅਤੇ ਆਪਣੇ ਬਲ ਨੂੰ ਗਰੀਬ ਦੀ ਰਖਿਆ ਅਤੇ ਦੁਸ਼ਟ ਦੇ ਪ੍ਰਹਾਰ ਲਈ ਵਰਤਨਾ ਚਾਹੀਦਾ ਹੈ। ਜਿਸ ਤਰਾਂ ਆਪ ਨੇ ਖੁਦ ਇਸ ਅਸੂਲ ਨੂੰ ਅਪਨਾਇਆ ਉਸ ਦੀ ਸੰਖੇਪ ਜਹੀ ਵੰਨਗੀ ਉਪਰ ਵਿਖਾਈ ਗਈ ਹੈ।

ਅਜੇਹੇ ਸੂਰਬੀਰ ਅਤੇ ਦੇਸ਼ ਅਤੇ ਕੌਮ ਦੇ ਨਾਮ ਉਤੋਂ ਆਪਣਾ ਸਰਬੰਸ ਕੁਰਬਾਨ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਨੂੰ ਜੇ ਕੋਈ ਅਹਿੰਸਾ ਦਾ ਪੁਜਾਰੀ 'ਭੁਲੱੜ ਦੇਸ਼ ਭਗਤ' ਕਹਿ ਕੇ ਆਪਣੇ ਅਹਿੰਸਕ ਹੋਣ ਦੀ ਵਡਿਆਈ ਜਣਾਵੇ ਤਾਂ ਉਸ ਪ੍ਰਤੀ ਕੀ ਕਹਿਣਾ ਯੋਗ ਹੋਵੇਗਾ ਪਾਠਕ ਵਿਚਾਰ ਸਕਦੇ ਹਨ। ਭਾਰਤ ਦੀ ਆਜ਼ਾਦੀ ਦੇ ਇਤਿਹਾਸ ਤੋਂ ਵਾਕਫ ਸਜਣ ਜਾਣਦੇ ਹਨ ਕਿ ਅੰਗਰੇਜ਼ ਦੇ ਭਾਰਤ ਛਡਣ ਸਮੇਂ ਉਸ ਨੂੰ ਸਾਡੇ ਚਰਖੇ ਦੀ ਤੰਦ ਦਾ ਭੈ ਹੀ ਮਾਰਦਾ ਸੀ ਜਾਂ ਇਹ ਸੁਭਾਸ਼ ਜਹੇ ਸੂਰਮਿਆਂ ਦੀ ਸੂਰਬੀਰਤਾ ਦਾ ਪ੍ਰਤਾਪ ਸੀ। ਪਰੰਤੂ ਬੀਤੀਆਂ ਗੱਲਾਂ ਕਾਹਨੂੰ ਕਰਨੀਆਂ ਹਨ ਅਜ ਦੀ ਗੱਲ ਕਰੀਏ।

ਆਜ਼ਾਦ ਹੋਣ ਪਿਛੋਂ ਲਗਾਤਾਰ ਪੰਦਰਾਂ ਸਾਲ ਜਿਸ ਤਰਾਂ ਦੇਸ ਅੰਦਰ ਰਾਮ ਰਾਜ ਸਥਾਪਨ ਕਰਨ ਲਈ ਭਾਰਤੀ ਨੇਤਾ ਜ਼ੋਰ ਲਾਉਂਦੇ ਰਹੇ ਅਤੇ ਗਵਾਂਢੀ ਦੇਸਾਂ ਨਾਲ ਭਾਈ ਬੰਦੀ ਦੀ ਭਾਵਨਾ ਪੈਦਾ ਕਰਕੇ ਸ਼ਸਤਰ ਹੀਨ ਹੋ ਜਾਣ ਦੇ ਰਾਹ ਜਿਸ ਤਰਾਂ ਇਹ ਤੁਰਦੇ ਰਹੇ ਇਸ ਦਾ ਸੰਖੇਪ ਜਹੀ ਵਿਚਾਰ ਅਸੀਂ ਪਿਛੇ ਕਰ ਚੁਕੇ ਹਾਂ ਅਤੇ ਸਾਡੀ ਭਾਈ ਬੰਦੀ ਅਤੇ ਨਿਸ਼ਸਤਰੀ ਕਰਨ ਦਾ ਜੋ ਸਿਟਾ ਸਾਡੇ ਨਾਲ ਵਾਪਰਿਆ ਉਸ ਦਾ ਚਿੱਤਰ ਸੰਨ ੧੯੬੨ ਦਾ ਚੀਨ ਭਾਰਤੀ ਜੰਗ ਦਸ ਰਿਹਾ ਹੈ। ਉਸ ਨੇ ਭਾਰਤ ਦੀਆਂ ਅਖਾਂ ਖੋਹਲ ਦਿਤੀਆਂ ਅਤੇ ਸਾਨੂੰ ਗੁਰੂ ਗੋਬਿੰਦ ਸਿੰਘ ਦਾ ਕਥਨ

'ਬਿਨਾ ਸ਼ਸਤਰ ਕੇਸੰ ਨਰੰ ਭੇਡ ਜਾਨੋ' ਚੇਤੇ ਕਰਾ ਦਿਤਾ। ਜੇ ਕਰ ਅਸੀਂ ਗੁਰੂ ਗੋਬਿੰਦ ਸਿੰਘ ਦੀ ਰਖਿਆ ਨੀਤੀ ਨੂੰ ਅਪਨਾਇਆ ਹੋਦਾ ਤਾਂ ਸਾਨੂੰ ਉਸ ਸਮੇਂ ਹੋਈ ਦੁਰਦਸ਼ਾ ਦਾ ਮੂੰਹ ਨਾ ਵੇਖਣਾ ਪੈਂਦਾ। ਪਰ ਸ਼ੁਕਰ ਹੈ ਅਸੀਂ ਸੰਭਲਨਾ ਸ਼ੁਰੂ ਕਰ ਦਿਤਾ। ਦੋ ਸਾਲ ਹੀ ਗੁਜ਼ਰੇ ਸਨ ਜਦੋਂ ਸਾਨੂੰ ਪਾਕਿਸਤਾਨ ਨੇ ਕਛ ਦੇ ਮੈਦਾਨ ਅੰਦਰ ਫਿਰ ਉਹ ਚਿਤਾਉਨੀ ਦਿਤੀ, ਪਰ ਛੇਤੀ ਹੀ ਵਿਚੋਲਿਆਂ ਨੇ ਸੁਲਹ ਦੀ ਗੱਲ ਆਰੰਭ ਸਾਨੂੰ ਮੁੜ ਅਵੇਸਲੇ ਕਰਨ ਦੇ ਯਤਨ ਕੀਤੇ। ਅਸੀਂ ਫਿਰ ਭੀ ਮੰਨ ਗਏ।

ਇਤਿਹਾਸ ਆਪਣੇ ਆਪ ਨੂੰ ਦੁਹਰਾਉਂਦਾ ਹੈ। ਕੀ ਸਾਨੂੰ ਪਤਾ ਨਹੀਂ ਕਿ ਮੁਸਲਮਾਨ ਹਾਕਮ ਵਡਾ ਬੇ-ਜ਼ੁਬਾਨਾ, ਬੇਇਤਬਾਰਾ ਤੇ ਝੂਠਾ ਹੈ? ਜਦ ਤੋਂ ਇਨ੍ਹਾਂ ਲੋਕਾਂ ਭਾਰਤ ਦੀ ਹਕੂਮਤ ਸੰਭਾਲੀ, ਇਨਾਂ ਦੀ ਹਕੂਮਤ ਪਾਸੋਂ ਕਿਤਨੀ ਵਾਰ ਅਸੀਂ ਧੋਖਾ ਖਾਧਾ। ਸਿਖ ਇਤਿਹਾਸ ਤਾਂ ਇਸ ਦੀਆਂ ਅਜੇਹੀਆਂ ਮਿਸਾਲਾਂ ਨਾਲ ਭਰਿਆ ਪਿਆ ਹੈ। ਕੀ ਗੁਰੂ ਗੋਬਿੰਦ ਸਿੰਘ ਪਾਸੋਂ ਅਨੰਦ ਪੁਰ ਦਾ ਕਿਲਾ ਛੁਡਾਉਣ ਸਮੇਂ ਇਨਾਂ ਆਪਨੀ ਇਲਹਾਮੀ ਕਿਤਾਬ 'ਕੁਰਾਨ ਸ਼ਰੀਫ' ਦੀ ਜ਼ਮਾਨਤ ਨਹੀਂ ਸੀ ਦਿਤੀ? ਜੇ ਇਹ ਉਨ੍ਹਾਂ ਕਸਮਾਂ ਤੇ ਕਾਇਮ ਨਾ ਰਹੇ ਤਾਂ ਅਜ ਪਾਕਿਸਤਾਨ ਦੇ ਹੁਕਮਰਾਨ ਕਿਸ ਤਰ੍ਹਾਂ ਭਰੋਸੇ ਯੋਗ ਸਮਝੇ ਗਏ ਹਨ? ਹੁਣ ਲੜਾਈ ਬੰਦੀ ਦਾ ਏਲਾਨ ਕਰ ਦੇਣ ਉਪਰੰਤ ਇਨ੍ਹਾਂ ਨੇ ਉਸ ਦੀਆਂ ਕਿੰਨੀਆਂ ਉਲੰਘਣਾਂ ਕੀਤੀਆਂ ਹਨ, ਕੀ ਅਜੇ ਭੀ ਇਨਾਂ ਤੇ ਭਰੋਸਾ ਕਰੀ ਜਾਉਗੇ?

ਪਾਕਿਸਤਾਨ ਅਤੇ ਸਾਡਾ ਉਮਰਾਂ ਭਰ ਲਈ ਗਵਾਂਢ ਬਣ ਗਿਆ ਹੈ, ਅਸੀਂ ਚਾਹੁੰਦੇ ਹਾਂ ਕਿ ਸਾਡੇ ਸੰਬੰਧ ਚੰਗੇ ਹੋਣ ਪਰ ਕਿਸੇ ਕਾਲ ਭੀ ਭਾਈ ਬੰਦੀ ਦੇ ਭਰੋਸੇ ਤੇ ਰਹਿਣਾ ਸਾਡੇ ਲਈ ਸੱਟ ਖਾਣ ਦਾ ਕਾਰਨ ਬਣ ਸਕਦਾ ਹੈ। ਸਾਡੇ ਅਤੇ ਇਨ੍ਹਾਂ ਦੇ ਦਰਮਿਆਨ ਇਕ ਮੁਢਲਾ ਅੰਤਰਾ ਹੈ: ਇਹ ਮਨੁਖ ਨੂੰ ਮਨੁਖ ਨਹੀਂ ਜਾਣਦੇ, ਸਗੋਂ ਇਨ੍ਹਾਂ ਦੀ ਨਜ਼ਰ

ਵਿਚ ਇਨ੍ਹਾਂ ਤੋਂ ਬਿਨਾਂ ਬਾਕੀ ਸਾਰੇ ਕਾਫਰ ਹਨ ਜਿਨਾਂ ਦਾ ਮਾਰ ਦੇਣਾ ਸਵਾਬ ਹੈ। ਇਹ ਮੋਮਨ ਤੋਂ ਬਿਨਾ ਦੂਜੇ ਨੂੰ ਵੇਖ ਨਹੀਂ ਸੁਖਾਂਦੇ। ਇਹੋ ਕਾਰਨ ਹੈ ਕਿ ਇਨ੍ਹਾਂ ਨੇ ਪਾਕਿਸਤਾਨ ਅੰਦਰ ਗੈਰ ਮੁਸਲਮ ਦਾ ਵਸਣਾ ਅਸੰਭਵ ਕਰ ਦਿਤਾ ਜਿਸ ਦਾ ਸਿੱਟਾ ੧੯੪੭ ਦੀ ਤਬਾਹੀ ਸੀ ਅਤੇ ਹਿੰਦੂ ਟੱਬਰਾਂ ਦਾ ਪੂਰਬੀ ਪਾਕਿਸਤਾਨ ਤੋਂ ਨਿਕਲਣਾ ਅਜ ਵੀ ਜਾਰੀ ਹੈ। ਇਸ ਦੇ ਉਲਟ ਭਾਰਤੀ ਨਜ਼ਰੀਆਂ 'ਮਾਣਸ ਕੀ ਜ਼ਾਤ ਸਬੈ ਏਕੈ ਪਹਿਚਾਨਬੋ' ਦਾ ਹੈ।

ਖੁਸ਼ੀ ਦੀ ਗੱਲ ਹੈ ਕਿ ਅਜ ਭਾਰਤੀ ਨੇਤਾਵਾਂ ਨੇ ਗੁਰੂ ਗੋਬਿੰਦ ਸਿੰਘ ਦੇ ਦੂਰ ਦਰਸੀ ਦ੍ਰਿਸ਼ਟੀ ਕੋਨ ਨੂੰ ਅਪਨਾਉਣਾ ਸ਼ੁਰੂ ਕੀਤਾ ਹੈ, ਪਰੰਤੂ ਜਿਥੇ ਗਵਾਂਢੀ ਦੇਸ਼ ਪਾਕਿਸਤਾਨ ਅਤੇ ਚੀਨ ਜੈਸੇ ਹੋਣ, ਜਿਸ ਦਾ ਆਦਰਸ਼ 'ਜੀਵੋ ਤੇ ਜੀਉਣ ਦਿਓ' ਦੀ ਬਜਾਏ 'ਦੂਜੇ ਦੀ ਮੜ੍ਹੀ ਤੇ ਆਪਣਾ ਮਹਿਲ ਉਸਾਰੋ' ਹੈ, ਉਥੇ ਗੁਰੂ ਗੋਬਿੰਦ ਸਿੰਘ ਜੀ ਵਾਲੀ ਦੂਰ-ਦਰਸ਼ੀ ਰਖਣ ਦੀ ਲੋੜ ਹੈ। ਸਾਨੂੰ ਇਹ ਮੰਨ ਕੇ ਤੁਰਨਾ ਚਾਹੀਦਾ ਹੈ ਕਿ ਸ਼ਸਤਰ ਸਾਡੇ ਪ੍ਰਾਨ ਹਨ ਤੇ ਸ਼ਸਤਰ ਹੀ ਸਾਡਾ ਈਮਾਨ ਹੈ ਅਤੇ ਅਸੀਂ ਕੇਵਲ ਪ੍ਰਭੂ ਪਰਨੇ ਰਹਿੰਦੇ ਹੋਏ ਆਪ ਆਪਣੇ ਪੈਰਾਂ ਤੇ ਖੜਾ ਹੋਣਾ ਹੈ :

'ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ' ਮ: ੧ ਵਾਰ ਆਸਾ

ਸੁਆਮੀ ਵਿਵੇਕਾ ਨੰਦ ਨੇ ਸੰਨ ੧੮੯੧ ਵਿਚ ਅਲਵਰ ਸ਼ਹਿਰ ਅੰਦਰ ਭਾਸ਼ਨ ਦੇਂਦਿਆ ਹੋਇਆ ਕਿਹਾ ਸੀ :

'ਸਭ ਤੋਂ ਵਡੀ ਗੱਲ ਹੈ ਬਲਵਾਨ ਬਣੋ, ਬਹਾਦਰ ਬਣੋ. ਮੇਰੇ ਦਿਲ ਵਿਚ ਉਸ ਸ਼ੈਤਾਨ ਲਈ ਵੀ ਆਦਰ ਹੈ ਜੋ ਬਲਵਾਨ ਤੇ ਬਹਾਦਰ ਹੋਵੇ। ਉਸ ਦਾ ਬਲ ਹੀ ਉਸ ਨੂੰ ਇਕ ਦਿਨ ਸ਼ੈਤਾਨਗੀ ਤੇ ਸੁਆਰਥ ਛੱਡਣ ਲਈ ਮਜਬੂਰ ਕਰ ਦੇਵੇਗਾ ਅਤੇ ਅੰਤ ਉਸ ਨੂੰ ਸਚ ਦੀ ਸ਼ਰਣ ਲੈ ਆਵੇਗਾ'

ਸੁਆਮੀ ਜੀ ਦੇ ਉਕਤ ਕਥਨ ਅਤੇ ਗੁਰੂ ਗੋਬਿੰਦ ਸਿੰਘ ਦੇ ਵਰਤੇ ਸਾਧਨ ਵਿਚ ਭੀ ਇਕ ਵਡਾ ਅੰਤਰ ਹੈ। ਗੁਰੂ ਜੀ ਸਿਖ ਨੂੰ ਕੇਵਲ ਇਹ ਸੂਚਨਾ ਹੀ ਨਹੀਂ ਦੇਂਦੇ ਕਿ 'ਬਲਵਾਨ ਬਣੋ' ਬਲਕਿ ਬੜੇ ਨਿਸਚੇ ਜਨਕ ਤਰੀਕੇ ਨਾਲ ਉਸ ਦੇ ਅੰਦਰ ਇਕ ਅਹਿਸਾਸ ਜਗਾਉਂਦੇ ਹਨ ਕਿ ਤੂੰ ਤਾਂ ਹੈਂ ਹੀ ਬਲਵਾਨ, ਤੂੰ ਕਮਜ਼ੋਰੀ ਕਿਵੇਂ ਖਾ ਸਕਦਾ ਹੈਂ ? ਤੂੰ ਤਾਂ 'ਸਿੰਘ' ਹੈਂ, ਸ਼ੇਰ ਹੈਂ, ਸ਼ੇਰ ਕੀ ਤੇ ਕਿਸੇ ਦਾ ਭੈ ਮੰਨਣਾ ਕੀ ? ਸ਼ੇਰ ਦੀ ਮੁਛ ਨੂੰ ਹਥ ਪਾਉਣ ਦੀ ਜੁਰਅੱਤ ਕਿਸ ਨੂੰ ਹੈ ?

ਮਨੁਖ ਨੂੰ ਇਹ ਫੁਰਨਾ ਹੀ ਕਿਉਂ ਫੁਰੇ ਕਿ ਇਹ ਕਮਜ਼ੋਰ ਹੈ ਅਤੇ ਇਸ ਨੂੰ ਬਲਵਾਂਨ ਬਣਨ ਦੀ ਲੋੜ ਹੈ ? ਗੁਰੂ ਜੀ ਦੇ ਵਿਚਾਰ ਵਿਚ ਮਨੁਖ ਅਥਾਹ ਸ਼ਕਤੀ ਦਾ ਮਾਲਕ ਹੈ ਇਸ ਦੇ ਆਪਣੇ ਅੰਦਰ ਅਨੰਤ ਸ਼ਕਤੀਆਂ ਹਨ।

'ਤਿਨਿ ਕਰਤੈ ਇਕੁ ਖੇਲੁ ਰਚਾਇਆ—ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ'

ਮਾਝ ਮ: ੩

ਬਲਕਿ ਸਾਰੀਆਂ ਸ਼ਕਤੀਆਂ ਦਾ ਮਾਲਕ ਆਪ ਇਸ ਦੇ ਅੰਦਰ ਬੈਠਾ ਹੈ :

'ਇਸੁ ਗੁਫਾ ਮਹਿ ਅਖੁਟ ਭੰਡਾਰਾ—ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ'

ਮਾਝ ਮ: ੩

ਮਨੁਖ ਨੂੰ ਕੇਵਲ ਟੁੰਬਨ ਅਥਵਾ ਇਸ ਦੇ ਅੰਦਰ ਇਹ ਸੂਝ ਜਗਾਉਣ ਦੀ ਲੋੜ ਹੈ ਕਿ ਇਹ ਅਤਿ ਬਲਵਾਨ ਹੈ। ਜਦੋਂ ਇਹ ਸੂਝ ਜਾਗ ਪਵੇ ਤਾਂ ਇਹ ਕਿਸੇ ਦੀ ਪ੍ਰਵਾਹ ਨਹੀਂ ਕਰੇਗਾ, ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਸੂਝ ਨੂੰ ਜਗਾਇਆ ਅਤੇ ਕਿਹਾ ਤੇਰਾ ਅਸਲਾ ਸਿੰਘ (ਸ਼ੇਰ) ਦਾ ਹੈ, ਸਿੰਘ ਹੋ ਕੇ ਰਹੋ, ਸਿੰਘ ਨੂੰ ਗੀਦੀ ਹੋਣਾ ਨਹੀਂ ਬਣਦਾ। ਨਾਲ ਹੀ ਇਹ ਕਿਹਾ ਕਿ ਤੂੰ ਵਾਹਿਗੁਰੂ ਦਾ ਹੈ ਜਿਸ ਦੀ ਹਮੇਸ਼ਾਂ ਜੈ ਹੁੰਦੀ ਹੈ

ਇਸ ਲਈ ਤੂੰ ਇਸ ਵਿਸ਼ਵਾਸ਼ ਅੰਦਰ ਜੀਉ ਕਿ ਜਦੋਂ ਤਕ ਤੂੰ ਵਾਹਿਗੁਰੂ ਦਾ ਹੈਂ ਤੇਰੀ ਫਤਿਹ ਹੀ ਫਤਿਹ ਹੈ

'ਬੁਰਾ ਨਹੀਂ ਸਭੁ ਭਲਾ ਹੀ ਹੈ ਰੇ ਹਾਰ ਨਹੀਂ ਸਭ ਜੇਤੈ'

ਕਾਨੜਾ ਮ: ੫

ਇਸੇ ਲਈ ਆਪ ਨੇ ਨਾਮ ਬਾਣੀ ਦੀ ਸ਼ਕਤੀ ਅਤੇ ਦੁਧਾਰੇ ਖੰਡੇ ਦੀ ਰਗੜ ਵਿਚੋਂ ਅੰਮ੍ਰਿਤ ਤਿਆਰ ਕੀਤਾ ਅਤੇ ਹਰ ਅੰਮ੍ਰਿਤ ਦੇ ਛਟੇ ਅਤੇ ਘੁਟ ਨਾਲ ਅੰਮ੍ਰਿਤ ਅਭਲਾਸ਼ੀ ਨੂੰ ਦ੍ਰਿੜ ਕਰਾਇਆ ਕਿ

'ਵਾਹਿਗੁਰੂ ਜੀ ਕਾ ਖਾਲਸਾ—ਵਾਹਿਗੁਰੂ ਜੀ ਕੀ ਫਤਿਹ'

ਇਹ ਸੀ ਸਾਧਨ (ਇਹ ਨਿਰੀ ਸੂਚਨਾ ਜਾਂ ਸਿਖਿਆ ਨਹੀਂ ਸੀ) ਜਿਸ ਨੇ ਮੁਰਦੇ ਭਾਰਤੀਆਂ ਅੰਦਰ ਜੀਵਨ ਫੂਕਿਆ ਅਤੇ ਸਾਧਾਰਨ ਤੇ ਕਮੀਨ ਲੋਕਾਂ ਨੂੰ ਸਿੰਘ ਸਰਦਾਰ ਵਿਚ ਪਲਟ ਦਿਤਾ ।

ਇਸ ਸਿੰਘ ਸਰਦਾਰ ਦੇ ਕਾਰਨਾਮੇ ਪੰਜਾਬ ਅਤੇ ਭਾਰਤ ਦੇ ਇਤਹਾਸ ਵਿਚ ਹੀ ਨਹੀਂ ਬਲਕਿ ਦੁਨੀਆਂ ਦੇ ਇਤਹਾਸ ਵਿਚ ਸੁਨੈਹਰੀ ਅਖਰਾਂ ਵਿਚ ਲਿਖੇ ਮਿਲਦੇ ਹਨ । ਪਰ ਦੂਰ ਜਾਣ ਦੀ ਕੀ ਲੋੜ ਹੈ, ਪਾਕ ਭਾਰਤੀ ਜੰਗ ਅੰਦਰ ਪੈਟਨ ਟੈਂਕਾਂ ਤੇ ਸੇਬਰ ਜੈਟਾਂ ਨੂੰ ਖਾਕ ਵਿਚ ਮਿਲਾ ਦੇਣ ਦੀ ਸਮਰਥਾ ਭੀ ਵਧੇਰੇ ਇਨ੍ਹਾਂ ਸੂਰਬੀਰਾਂ ਨੂੰ ਹੀ ਸੀ । ਜਿਸ ਥਾਉਂ ਭੀ ਦੁਸ਼ਮਣ ਸਾਡੇ ਤੇ ਹਾਵੀ ਹੁੰਦਾ ਦਿਸਿਆ ਉਥੇ ਦੁਸ਼ਮਣ ਦਾ ਮੂੰਹ ਭੰਨਣ ਤੇ ਉਸ ਉਤੇ ਜਿੱਤ ਪਾਉਣ ਦਾ ਸੇਹਰਾ ਬਹੁਤਾ ਇਨਾਂ ਦੇ ਸਿਰ ਸੀ । ਛੀ ਨੰਬਰ ਲਾਈਟ ਇਨਫੈਨਟਰੀ ਅਤੇ ਚਾਰ ਨੰਬਰ ਸਿਖ ਨੂੰ ਵਾਰ ੨ ਵਖੋ ਵਖ ਥਾਈਂ ਅਟੁਟ ਮੋਰਚਿਆਂ ਦੇ ਤੋੜਨ ਲਈ ਲਿਜਾਇਆ ਗਿਆ ਜਿਨਾਂ ਨੂੰ ਸਰ ਕਰਨ ਦਾ ਮਾਨ ਇਨਾਂ ਨੂੰ ਹੀ ਪ੍ਰਾਪਤ ਸੀ । ਇਕੱਲਾ ੨ ਸਿੰਘ ਜਿਸ ਤਰਾਂ ਦੁਸ਼ਮਣ ਦੇ ਪੈਟਨ ਟੈਂਕਾਂ ਉਪਰ ਚੜ੍ਹ ਕੇ ਬੰਬ ਮਾਰ ਕੇ ਆਪਣੀ ਜਾਨ ਦੀ ਪ੍ਰਵਾਹ ਨ ਕਰਦੇ ਹੋਏ ਟੈਂਕ ਤਬਾਹ ਕਰਦਾ ਰਿਹਾ ਅਤੇ ਦੁਸ਼ਮਣ ਦੇ ਤੋਪਚੀਆਂ ਦੇ ਸਿਰ

ਤੇ ਕਲਮ ਕਰ ਜਿਸ ਤਰਾਂ ਉਨਾਂ ਦੀਆਂ ਤੋਪਾਂ ਦੇ ਮੂੰਹ ਭੁਆ ਦੇਂਦਾ ਰਿਹਾ ਇਸ ਦੀਆਂ ਮਿਸਾਲਾਂ ਇਕ ਦੋ ਨਹੀਂ ਸੈਂਕੜੇ ਹਨ। ਜ਼ਖਮੀ ਹੋਕੇ ਭੀ ਅ.ਪਣੇ ਫਰਜ਼ ਤੋਂ ਨ ਉਕੱਣ ਅਤੇ ਹਵਾਈ ਜਹਾਜ਼ ਨੂੰ ਉੜਾ ਲੈ ਜਾਣ ਦੀ ਸਮਰੱਥਾ ਭੀ ਇਨਾਂ ਸਿੰਘ ਸਰਦਾਰਾਂ ਨੂੰ ਹੀ ਸੀ। ਹੋਰ ਅਣਗਿਣਤ ਅਜੇਹੇ ਵਾਕਿਆ ਹਨ ਜਿਨਾ ਦਾ ਵਿਸਥਾਰ ਅੰਕਤ ਨਹੀਂ ਹੋ ਸਕਦਾ। ਇਨਾਂ ਦੇ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਦਾ ਅਸਚਰਜ ਪ੍ਰਭਾਵ ਤੱਕਕੇ ਗੈਰ ਸਿਖ ਪਲਟਨਾ ਨੇ ਭੀ 'ਬੋਲੇ ਸੋ ਨਿਹਾਲ-ਸਤਿ ਸ੍ਰੀ ਅਕਾਲ' ਦੇ ਨਾਹਰੇ ਲਗਾਉਣੇ ਅਰੰਭ ਦਿਤੇ। ਇਹ ਸਮਾਂ ਸੀ ਜਦੋਂ ਗੁਰੂਆਂ ਵਲੋਂ ਵਰੋਸਾਏ ਹੋਏ ਪੰਜਾਬ ਦਾ ਜ਼ੱਰਾ ੨ 'ਜੂਝ ਮਰਉਂ ਰਣ ਮੈਂ ਤਜ ਭੈ' ਨਾਲ ਗੂੰਜ ਉਠਿਆ।ਪੰਜਾਬ ਦੇ ਹਲ ਵਾਹਕ ਤੇ ਪੇਂਡੂ ਲੋਕ ਦੁਧਾਂ ਦੀਆਂ ਗਾਗਰਾਂ ਲਈ ਮੋਰਚਿਆਂ ਵਿਚ ਬੈਠੇ ਜਵਾਨਾਂ ਨੂੰ ਦੁਧ ਪਿਲਾ ਰਹੇ ਸਨ ਅਤੇ ਮੈਦਾਨ ਜੰਗ ਵੱਲ ਵਧ ਰਹੇ ਜਵਾਨਾਂ ਦੇ ਰਾਹਾਂ ਤੇ ਬਿਰਧ ਮਾਤਾਵਾਂ ਆਪਣੀ ਹਥੀ ਰੋਟੀਆਂ ਪਕਾ ਕੇ ਇਸ ਉਡੀਕ ਵਿਚ ਸਾਰਾ ਸਾਰਾ ਦਿਨ ਖੜੀਆਂ ਰਹਿੰਦੀਆਂ ਸਨ ਕਿ ਭਾਰਤ ਮਾਂ ਦਾ ਕੋਈ ਪੁੱਤਰ ਢਿਡੋਂ ਖਾਲੀ ਮੈਦਾਨ ਵਿਚ ਨ ਜਾਵੇ। ਇਹ ਸੀ ਸਪਿਰਿਟ ਜਵਾਨਾਂ ਅਤੇ ਪੰਜਾਬ ਦੀ ਸਾਧਾਰਨ ਪੇਂਡੂ ਜਨਤਾ ਤੇ ਬਿਰਧ ਮਾਵਾਂ ਦੀ ਜਿਸ ਨੇ ਦੁਨੀਆਂ ਅੰਦਰ ਭਾਰਤ ਦਾ ੧੯੬੨ ਦਾ ਗਵਾਚਾ ਵਕਾਰ ਮੁੜ ਕਾਇਮ ਕਰ ਦਿਤਾ। ਇਹ ਸੀ ਸੂਰਮਿਆਂ ਦੀ ਧਰਤੀ ਪੰਜਾਬ ਨੂੰ ਗੁਰੂ ਗੋਬਿੰਦ ਸਿੰਘ ਪਾਸੋਂ ਮਿਲੀ ਤੇਗ਼ ਤੇ ਦੇਗ਼ ਜਿਸ ਨੇ ਭਾਰਤ ਦੀ ਇਜ਼ਤ ਰਖ ਵਖਾਈ। ਅਜ ਭਾਰਤ ਦਾ ਵਡੇ ਤੋਂ ਵਡਾ ਨੇਤਾ ਭੀ ਸ਼ਸਤਰ ਅਤੇ ਖੁਰਾਕ ਦੇ ਉਤਪਾਦਨ ਵਧਾਉਣ ਤੇ ਜ਼ੋਰ ਦੇ ਰਿਹਾ ਹੈ ਅਤੇ ਅਸੀਂ ਅਕਾਸ਼ ਬਾਣੀ ਤੋਂ ਇਨਾਂ ਦੇ ਉਤਪਾਦਨ ਦੀਆਂ ਸੂਚਨਾ ਹਰ ਰੋਜ਼ ਸੁਣਦੇ ਹਾਂ। ਪਰ ਕੀ ਕਦੀ ਅਸੀਂ ਵਿਚਾਰਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਦੇਸ਼ ਰਖਿਆ ਨੀਤੀ ਦੇ ਅਰੰਭਕ ਸ਼ਬਦ ਹੀ ਇਹ ਹਨ :

'ਦੇਗ਼ ਤੇਗ਼ ਜਗ ਮੈਂ ਦੋਊ ਚਲੈ'

ਅਸੀਂ ਭਾਰਤ ਦੇ ਨੇਤਾਵਾਂ ਅਤੇ ਭਾਰਤੀ ਜਨਤਾ ਨੂੰ ਇਹੋ ਚਿਤਾਉਣੀ ਦੇਣਾ ਚਾਹਵਾਂਗੇ ਕਿ ਭਾਰਤ ਦਾ ਸਿਰ ਉੱਚਾ ਵੇਖਣਾ ਚਾਹੁੰਦੇ ਹੋ, ਜੇ ਤੁਸੀਂ ਚਾਹੁੰਦੇ ਹੋ ਕਿ ਭਾਰਤ ਨੂੰ ਮੁੜ ਔਰੰਗਜ਼ੇਬੀ ਜਨੂਨ ਦਾ ਮੂੰਹ ਨ ਵੇਖਣਾ ਪਵੇ, ਜੇ ਤੁਸੀਂ ਚਾਹੁੰਦੇ ਹੋ ਕਿ ਤੁਹਾਡੇ ਗਵਾਂਢੀ ਦੇਸ ਤੁਹਾਨੂੰ ਜੀ_ਣ ਦੇਣ ਅਤੇ ਤੁਹਾਡੀ ਮੜ੍ਹੀ ਉਤੇ ਆਪਣੇ ਮਹਿਲ ਨ ਉਸਾਰਨ, ਤਾਂ ਅਪਨਾਉ ਗੁਰੂ ਗੋਬਿੰਦ ਸਿੰਘ ਦੀ ਨੀਤੀ ਨੂੰ ਅਤੇ ਨਿਸਚੇ ਕਰ ਲਵੋ ਇਹ ਗੱਲ, ਕਿ ਜਿਸ ਦੇ ਹਥ ਵਿਚ ਤੇਗ ਹੈ ਅਤੇ ਜਿਸ ਦੀਆਂ ਦੇਗਾਂ ਸਦਾ ਚੜ੍ਹੀਆਂ ਰਹਿੰਦੀਆਂ ਹਨ ਉਸ ਨੂੰ ਕਦੀ ਹੇਠੀ ਦਾ ਮੂੰਹ ਨਹੀਂ ਵੇਖਣਾ ਪੈਂਦਾ।

ਜੇਕਰ ਤੁਸੀਂ ਜ਼ਿੰਦਾ ਰਹਿਣਾ ਲੋੜਦੇ ਹੋ ਤਾਂ ਪੈਦਾ ਕਰੋ ਆਪਨੇ ਅੰਦਰ ਗੁਰੂ ਗੋਬਿੰਦ ਸਿੰਘ ਦੀ ਸਪਿਰਿਟ ਕਿ

'ਜੂਝ ਮਰਉਂ ਰਣ ਮੈਂ ਤਜ ਭੈ'

ਅਤੇ ਜੁਟ ਜਾਉ ਇਸ ਗੱਲ ਵੱਲ ਕਿ ਤੁਹਾਡੀ ਦੇਗ਼ ਸਦਾ ਚੜ੍ਹੀ ਰਹੇ ਅਤੇ ਤੁਹਾਡੀ ਤੇਗ਼ ਸਦਾ ਧੂਹੀ ਤੇ ਲਿਸ਼ਕਦੀ ਦਿਸੇ! ਹੁਣ ਲੋੜ ਹੈ ਹਰ ਮਾਧੋ ਦਾਸ ਨੂੰ ਬੰਦਾ ਸਿੰਘ ਬਹਾਦਰ ਦਾ ਰੂਪ ਲੈਣ ਦੀ। ਹਰ ਜੁਗ ਦਾ ਆਪੋ ਆਪਣਾ ਧਰਮ ਹੁੰਦਾ ਹੈ। ਅਹਿੰਸਾ ਧਰਮ ਹੋਵੇਗਾ ਕਿਸੇ ਹੋਰ ਯੁਗ ਦਾ, ਅਜ ਗੁਰੂ ਗੋਬਿੰਦ ਸਿੰਘ ਦੇ ਧਰਮ ਦਾ ਯੁਗ ਹੈ, ਅਜ 'ਮੁਖ ਤੇ ਹਰਿ ਚਿਤ ਮੈਂ ਜੁਧ ਬਿਚਾਰੋ' ਦਾ ਯੁਗ ਹੈ, ਅਜ ਭਗਉਤੀ ਸਿਮਰਨ ਦਾ ਜੁਗ ਹੈ, ਅਜ ਗਾਵੋ :

'ਸੈਫ ਸਰੋਹੀ ਸੈਹਥੀ ਯਿਹੀ ਹਮਾਰੇ ਪੀਰ'

ਅਤੇ ਭਰੋਸਾ ਰਖੋ ਇਸ ਗੱਲ ਤੇ ਕਿ

**'ਦੇਗ਼ੋ ਤੇਗ਼ੋ ਫਤਿਹ ਨੁਸਰਤ ਬੇਦਰੰਗ**
**ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ'**

# ਗੁਰੂ ਨਾਨਕ ਮਿਸ਼ਨ
# ( ਪਟਿਆਲਾ )

ਉਕਤ ਨਾਮ ਦੀ ਸੰਸਥਾ ਗੁਰਮਤ ਪ੍ਰਚਾਰ ਦਾ ਉਦੇਸ਼ ਲੈ ਕੇ ਹੋਂਦ ਵਿਚ ਆਈ ਹੈ। ਇਹ ਗੁਰੂ-ਆਸ਼ੇ ਤੇ ਛੋਟੇ ੨ ਟ੍ਰੈਕਟ ਲਿਖ ਕੇ ਪ੍ਰਕਾਸ਼ਤ ਕਰਦੀ ਅਤੇ ਲਾਗਤ ਸਮਾਨ ਮੋਖ ਤੋਂ ਪ੍ਰਚਾਰ ਹਿਤੈਸ਼ੀ ਸਜਣਾਂ ਨੂੰ ਸੰਗਤਾਂ ਵਿਚ ਵੰਡਣ ਲਈ ਇਹ ਟ੍ਰੈਕਟ ਭੇਜਣ ਦਾ ਪ੍ਰਬੰਧ ਕਰਦੀ ਹੈ। ਹੁਣ ਤਕ ਗਿਆਰਾਂ ਟ੍ਰੈਕਟ ਪ੍ਰਕਾਸ਼ਤ ਕੀਤੇ ਗਏ ਹਨ ਅਤੇ ਹਰ ਸਾਲ ਅਠ ਦਸ ਟ੍ਰੈਕਟ ਪ੍ਰਕਾਸ਼ਤ ਹੁੰਦੇ ਰਹਿਣ ਦੀ ਸੰਭਾਵਨਾ ਹੈ।

ਇਸ ਸੰਸਥਾ ਦਾ ਵਿਚਾਰ ਪੜ੍ਹੇ ਲਿਖੇ ਨੌਜਵਾਨਾਂ ਨੂੰ ਗੁਰੂ ਘਰ ਦੀ ਉਚਤਾ ਦ੍ਰਿੜ ਕਰਾ ਕੇ ਉਨਾਂ ਦੇ ਅੰਦਰ ਗੁਰਮਤ ਰੁਚੀ ਪੈਦਾ ਕਰਨਾ ਹੈ। ਗੁਰੂ ਸਿਖੀ ਨਾਲ ਪਿਆਰ ਰਖਣ ਵਾਲੇ ਸਜਣਾ ਨੂੰ ਇਸ ਸੰਸਥਾ ਨੂੰ ਪੂਰਾ ਸਹਿਯੋਗ ਦੇ ਕੇ ਗੁਰੂ ਕੀਆਂ ਖੁਸ਼ੀਆਂ ਲੈਣੀਆਂ ਚਾਹੀਦੀਆਂ ਹਨ।

ਦਾਸ ਨਰੈਣ ਸਿੰਘ